# ਮੇਰੀ ਚੋਣਵੀਂ ਕਵਿਤਾ

ਪਿਆਰਾ ਸਿੰਘ "ਸਹਿਰਾਈ"



ਨਵਯੁਗ ਪਬਲਿਸ਼ਰਜ਼
ਚਾਂਦਨੀ ਚੌਕ — ਦਿੱਲੀ

ਸ਼ਾਂਤੀ ਨੂੰ

ਜਿਸ ਦੀ ਪਿਆਰ-ਛੁਹ ਨੇ ਮੇਰੀ ਕਾਵਿ-ਕਲਾ ਜਗਾਈ

## ਏਸੇ ਕਲ਼ਮ ਤੋਂ

**ਕਵਿਤਾ :**

ਸਹਿਰਾਈ ਪੰਛੀ

ਤਾਰਿਆਂ ਦੀ ਲੋਅ

ਧਰਤੀ ਦੇ ਗੀਤ

ਤਿਲੰਗਾਨਾਂ ਦੀ ਵਾਰ

ਸਮੇਂ ਦੀ ਵਾਗ

ਸ਼ਕੁੰਤਲਾ

**ਅਗਲਾ ਕਾਵਿ-ਸੰਗ੍ਰਹਿ :**

ਵਗਦੀ ਏ ਰਾਵੀ

# ਤਤਕਰਾ

੪

# ਆਪਣੇ ਤੇ ਆਪਣੀ ਕਵਿਤਾ ਬਾਰੇ

ਮੈਂ ਆਪਣੀ ਜ਼ਿੰਦਗੀ ਦੇ ੩੭ ਪੜਾ ਲੰਘ ਚੁਕਾ ਹਾਂ। ਮੇਰਾ ਜਨਮ ੧੬ ਸਤੰਬਰ ੧੯੧੫ ਨੂੰ ਹੋਇਆ। ਮੇਰਾ ਬਚਪਨ ਮਾਲਵੇ ਦੇ ਪਿੰਡਾਂ ਦੀ ਧਰਤੀ ਤੇ ਬੀਤਿਆ ਤੇ ਮੈਂ ਉਦੋਂ ਹੀ ਆਪਣੇ ਚੇਤੇ ਨੂੰ ਲੋਕ–ਗੀਤਾਂ ਦੇ ਅਖੁਟ ਖਜ਼ਾਨੇ 'ਬੋਲੀਆਂ' ਨਾਲ ਸਿੰਜਿਆ। ਮੈਨੂੰ ਬੋਲੀਆਂ ਸੁਣਨ ਦਾ ਏਨਾਂ ਸ਼ੌਕ ਸੀ ਕਿ ਬਾਵਜੂਦ ਆਪਣੀ ਸਰੀਰਕ ਨਿਰਬਲਤਾ ਦੇ ਮੈਂ ਕਈ ਕਈ ਮੀਲ ਪੈਰੀਂ ਤੁਰ ਕੇ 'ਮਾੜੀ' ਦਾ ਤੇ 'ਛਪਾਰ' ਦਾ ਮੇਲਾ ਵੇਖਣ ਆਪਣੇ ਬਾਲ-ਹਾਣੀਆਂ ਨਾਲ ਜਾਂਦਾ।

ਮਿਡਲ ਪਾਸ ਕਰਕੇ ਮੈਂ ਗਵਰਨਮਿੰਟ ਕਾਲਜ ਲੁਦਿਆਣੇ ਆ ਦਾਖ਼ਲ ਹੋਇਆ। ਇਥੇ ਪ੍ਰੋਫ਼ੈਸਰ ਹਰਦਿਆਲ ਸਿੰਘ ਜੀ ਐਫ. ਏ. ਦੇ ਕੁਝ ਵਿਦਿਆਰਥੀਆਂ ਨੂੰ ਕਵਿਤਾ ਲਿਖਣ ਦੀ ਪ੍ਰੇਰਨਾ ਦਿੰਦੇ ਤੇ ਮਸ਼ਕ ਕਰਾਂਦੇ ਹੁੰਦੇ ਸਨ। ਮੈਂ ਉਹਨਾਂ ਨੂੰ ਕਵਿਤਾ ਰਚਦੇ ਵੇਖਦਾ ਤਾਂ ਮੇਰੇ ਅੰਦਰ ਵੀ ਕੋਈ ਰੀਝ ਜਾਗਦੀ, ਪ੍ਰੇਰਨਾ ਉਠਦੀ ਤੇ ਮੈਂ ਵੀ ਤੁਕਾਂ ਜੋੜਨ ਲਗਦਾ। ਕਵਿਤਾ ਦੀ ਜਾਗ ਤਾਂ ਲਗ ਗਈ ਪਰ ਕਵਿਤਾ ਲਿਖਣੀ ਅਜੇ ਨਾ ਆਈ। ਮੇਰੇ ਅੰਦਰ ਕਵਿਤਾ ਸੁਤ-ਉਨੀਂਦੀ ਅਵਸਥਾ ਵਿਚ ਰਹਿਣ ਲਗੀ।

ਮੈਂ ਖ਼ਾਲਸਾ ਕਾਲਜ,ਅੰਮ੍ਰਿਤਸਰ ਵਿਚ ਆ ਦਾਖ਼ਲ ਹੋਇਆ। ਇਥੇ ਕਵਿਤਾ ਦਾ ਸੁਹਣਾ ਵਾਤਾਵਰਣ ਸੀ। ਪ੍ਰੋ: ਮੋਹਨ ਸਿੰਘ ਸਾਨੂੰ ਫ਼ਾਰਸੀ ਪੜ੍ਹਾਂਦਾ ਸੀ – ਕਵਿ ਕਲਾ ਦਾ ਉਸਤਾਦ। ਉਸਦੇ ਅਸਰ ਥਲੇ ਖ਼ਾਲਸਾ ਕਾਲਜ ਵਿਚ ਕਈ ਕਵੀ ਪੁੰਗਰ ਰਹੇ ਸਨ। ਮੈਂ ਵੀ ਉਹਨਾਂ 'ਚੋਂ ਇਕ ਸਾਂ। ਉਹਦੀ ਰਚਨਾਂ "ਚਾਰ ਹੰਝੂ" ਤੇ

"ਸਾਵੇ ਪਤਰ" ਨੇ, ਕਵਿਤਾ ਲਈ ਨਵੇਂ ਤੇ ਪ੍ਰੇਰਨਾ-ਭਰਪੂਰ ਰਾਹ ਖੋਹਲ ਦਿਤੇ ਸਨ। ਗੋਪਾਲ ਸਿੰਘ 'ਦਰਦੀ' ਤੇ ਪ੍ਰੀਤਮ ਸਿੰਘ 'ਸਫੀਰ' ਵੀ ਉਸ ਵੇਲੇ ਖ਼ਾਲਸਾ ਕਾਲਜ ਦੇ ਮੰਨੇ ਹੋਏ ਵਿਦਿਆਰਥੀ ਕਵੀ ਸਨ।

ਆਮ ਕਵੀਆਂ ਵਾਂਗੂੰ ਮੈਂ ਵੀ ਆਪਣੀ ਕਵਿਤਾ ਦਾ ਆਰੰਭ 'ਪਿਆਰ' ਦੇ ਵਿਸ਼ੇ ਤੋਂ ਹੀ ਕੀਤਾ ਤੇ ਉਸ ਕਾਲ ਦੀ ਮੇਰੀ 'ਵਣਜਾਰਾ' ਕਵਿਤਾ ਬਾਰੇ ਸ: ਗੁਰਬਖ਼ਸ਼ ਸਿੰਘ ਜੀ ਨੇ ਲਿਖਿਆ ਸੀ–"ਵਣਜਾਰਾ ਵਿਚ ਸਹਿਰਾਈ ਜੀ ਨੇ ਡਾਢੇ ਭੋਲੇ ਭਾ ਉਸ ਪਿਆਰ-ਅੰਕੁਰ (ਨਵ-ਫੁਟਦਾ ਪਿਆਰ) ਦਾ ਕਥਨ ਕੀਤਾ ਹੈ, ਜਿਹੜਾ ਜਵਾਨੀ ਦੀ ਪਹਿਲੀ ਬਹਾਰ ਵਿਚ ਮਨੁਖ ਹਿਰਦਯ ਦੇ ਪਤਾ ਨਹੀਂ ਕਿਹੜੇ ਪਾਸਿਓਂ ਪੁੰਗਰ ਪੈਂਦਾ ਹੈ।" ਤੇ ਮੇਰੇ ਪਹਿਲੇ ਕਾਵਿ-ਸੰਗ੍ਰਹਿ ਦੇ ਪ੍ਰਵੇਸ਼ ਵਿਚ ਆਪ ਨੇ ਲਿਖਿਆ, "ਇਹ ਮੈਂ ਜ਼ਰੂਰ ਕਹਿ ਸਕਦਾ ਹਾਂ ਕਿ ਇਹ ਉਨ੍ਹਾਂ ਦੇ ਦਿਲ ਦੇ ਟੁਕੜੇ ਹਨ, ਕਿਉਂਕਿ ਕਵਿਤਾ ਦੀਆਂ ਸਤਰਾਂ ਦੀਆਂ ਕੰਨੀਆਂ ਨਾਲ ਕਈ ਥਾਈਂ ਲਹੂ ਭਾਹ ਮਾਰਦਾ ਹੈ।...... ਬੜਾ ਨਿਘ, ਬੜੀ ਪ੍ਰੇਰਨਾ, ਪਿਆਰ ਕਰਨ ਦੀ ਆਰਜ਼ੂ, ਕੁਰਬਾਨ ਹੋਣ ਦੀ ਬੇਕਰਾਰੀ, ਹਰ ਸਤਰ ਵਿਚੋਂ ਧੜਕ ਰਹੇ ਹਨ।"

ਕਾਲਜ ਵਿਚ ਪੜ੍ਹਦਿਆਂ ਹੀ ਮੇਰੀ ਪ੍ਰੀਤ-ਲੜੀ ਤੇ ਇਸਦੇ ਹਰ-ਮਨ-ਪਿਆਰੇ ਜਾਦੂ ਲਿਖਾਰੀ ਸ: ਗੁਰਬਖਸ਼ ਸਿੰਘ ਨਾਲ ਡੂੰਘੀ ਸਾਂਝ ਪੈ ਗਈ। ਪੜ੍ਹਾਈ ਮੁਕਾ ਕੇ ਮੈਂ ਪ੍ਰੀਤ ਸੈਨਿਕ ਭਰਤੀ ਹੋ ਕੇ ਪ੍ਰੀਤ ਨਗਰ ਜਾ ਵਸਿਆ। ਮੇਰੇ ਵਿਚਾਰਾਂ, ਮੇਰੀ ਬੋਲੀ, ਮੇਰੀ ਕਲਾ ਤੇ ਮੇਰੇ ਅਮਲੀ ਜੀਵਨ ਉਤੇ ਸ: ਗੁਰਬਖਸ਼ ਸਿੰਘ ਦਾ ਡੂੰਘਾ ਅਸਰ ਪਿਆ।

ਪ੍ਰੀਤ ਨਗਰ ਰਹਿੰਦੀਆਂ ਮੈਨੂੰ ਸ: ਨਾਨਕ ਸਿੰਘ ਨਾਵਲਿਸਟ ਦੇ ਸਾਥ ਦਾ ਨਿਘ ਮਿਲਿਆ। ਉਹ ਮੈਨੂੰ ਸਦਾ ਹੀ ਪ੍ਰੇਰਨਾ ਦੇਂਦੇ ਤੇ ਮੇਰੀ ਕਲਾ ਦੀ ਪ੍ਰਸੰਸਾ ਕਰਦੇ ਰਹੇ। ਉਹਨਾਂ ਦੇ ਸਾਥ ਤੇ ਯਤਨਾਂ ਦੀ ਅਣਹੋਂਦ ਵਿਚ ਸ਼ਾਇਦ ਮੇਰਾ ਪਹਿਲਾ ਕਾਵਿ–ਸੰਗ੍ਰਹਿ ਛਪ ਹੀ ਨਾ

ਸਕਦਾ । ਇਹਦੇ ਲਈ ਮੈਂ ਉਹਨਾਂ ਦਾ ਸਦਾ ਲਈ ਰਿਣੀ ਹਾਂ।

ਪਿਆਰ ਨੂੰ ਮੈਂ ਇਕ ਦਿਲ ਪਰਚਾਵਾ ਤੇ ਕਬਜ਼ਾ ਨਹੀਂ, ਸਗੋਂ ਇਕ ਸਦੀਵੀ ਧੜਕਣ ਪੈਦਾ ਕਰਨ ਵਾਲੀ ਮਨੁਖੀ ਦਿਲ ਦੀ ਸ਼ਕਤੀ ਸਮਝਦਾ ਹਾਂ। ਇਹ ਜ਼ਿੰਦਗੀ ਵਿਚ ਢਾਊ ਰੁਚੀਆਂ ਨਹੀਂ ਸਗੋਂ ਉਸਾਰੂ ਰੁਚੀਆਂ ਧੜਕਾਂਦੀ ਹੈ। ਸ: ਗੁਰਬਖ਼ਸ਼ ਸਿੰਘ ਦੇ ਲਫ਼ਜ਼ਾਂ ਵਿਚ "ਪਿਆਰ ਦੇ ਸਵਰਗ ਦੀਆਂ ਦੋ ਘੜੀਆਂ ਵੀ ਉਮਰਾਂ ਦੇ ਅਰਮਾਨਾਂ ਨਾਲੋਂ ਮਹਿੰਗੀਆਂ ਹਨ। ਇਹਦੀ ਹਲੂਣਿਆਂ ਭਰੀ ਇਕੋ ਪ੍ਰੇਰਨਾ ਜ਼ਿੰਦਗੀ ਭਰ ਦੀਆਂ ਮਾਯੂਸੀਆਂ ਦੂਰ ਕਰਦੀ ਜਾਪਦੀ ਹੈ।"

ਕੁਝ ਆਪਣੀਆਂ ਹੱਦਾਂ ਤੇ ਕੁਝ ਸਮਾਜੀ ਹੱਦਾਂ ਦੇ ਕਾਰਨ ਮੇਰੀ ਜ਼ਿੰਦਗੀ ਵਿਚ ਪਿਆਰ ਦੀਆਂ ਸੁਨਹਿਰੀ ਘੜੀਆਂ ਬੜੀਆਂ ਗਿਣਵੀਆਂ ਆਈਆਂ ਹਨ ਪਰ ਇਹਨਾਂ ਦੀ ਰਾਂਗਲੀ ਯਾਦ ਮੈਨੂੰ ਸਦਾ ਟੁੰਬਦੀ, ਧੜਕਾਂਦੀ ਤੇ ਨਸ਼ਿਆਂਦੀ ਰਹੀ ਹੈ।

ਸੁੰਞੇ ਤੇ ਸਖਣੇ ਜੀਵਨ-ਵਿਹੜੇ ਇਕ ਪਿਆਰ-ਛੁਹ ਨਾਲ ਧੜਕਾਏ ਤੇ ਸੁਫਨਿਆਂ ਨਾਲ ਮੂੰਹ ਮੂੰਹ ਭਰੇ ਜਾਂਦੇ ਹਨ। ਇਹ ਸੁਰਾਂਗਲੇ ਵਿਹੜੇ ਕਦੇ ਵੀ ਬੇ-ਰੰਗ ਨਹੀਂ ਹੋ ਸਕਦੇ। ਨਰੋਏ ਪਿਆਰ-ਨਾਤੇ ਨੂੰ ਡਕਰਾ ਡਕਰਾ ਕਰਦੇ ਅਜ ਦੇ ਸਮਾਜੀ ਬੰਧਨਾਂ ਦੀ ਹੋਂਦ ਆਰਜ਼ੀ ਤੇ ਮੁਕਵੀਂ ਹੈ।

ਖੜੀ ਜੋ ਪਹਾੜ ਬਣ
ਸਾਡੇ ਵਿਚਕਾਰ ਵੇ।
ਚੂਰ ਚੂਰ ਹੋਣੀ ਇਹ
ਉਸਰੀ ਦੀਵਾਰ ਵੇ।
ਇਹਨੂੰ ਇਕ ਦਿਨ ਅਸਾਂ
ਪੈਰਾਂ ਥੱਲੇ ਰੋਲਣਾ।

ਹੱਦਾਂ ਅਤੇ ਪਾੜੇ ਜਿਹੜੇ
ਅੱਜ ਰਹੇ ਘੂਰ ਵੇ।

ਭੱਜਣਾ ਏ ਇਕ ਦਿਨ
ਇਹਨਾਂ ਦਾ ਗ਼ਰੂਰ ਵੇ।
ਗੁੰਗੀਆਂ ਪ੍ਰੀਤਾਂ ਹੁਣ
ਮੂੰਹ ਹੈਈ ਖੋਹਲਣਾ।

... ... ...

ਅੰਤ ਗ਼ਮਾਂ 'ਚੋਂ ਪੈਦਾ ਹੋਣੀ
ਖ਼ੁਸ਼ੀਆਂ ਦੀ ਖ਼ੁਸ਼ਬੋ।
ਜੀਵਨ-ਚੰਗਿਆੜੀ ਇਸ ਸੁਆਹੋਂ
ਪੈਦਾ ਜਾਣੀ ਹੋ।
ਜੀਵਨ-ਤੂਫ਼ਨੇ ਦੀ ਪਰ ਮੱਧਮ
ਕਦੇ ਨਾ ਪੈਂਦੀ ਲੋਅ।

ਆਪਣੀ ਕਵਿਤਾ ਨੂੰ ਮੈਂ ਸਦਾ ਬੜੇ ਨਿੱਘੇ, ਆਮ ਬੋਲੀ ਦੇ ਲਫ਼ਜ਼ਾਂ ਨਾਲ ਹੀ ਸ਼ਿੰਗਾਰਨ ਦਾ ਜਤਨ ਕਰਦਾ ਹਾਂ। 'ਪੰਡਤਾਊ' ਕਿਸਮ ਦੇ ਲਫ਼ਜ਼ਾਂ ਤੇ ਤਰਕੀਬਾਂ ਤੋਂ ਸਦਾ ਸੰਕੋਚ ਕਰਦਾ ਹਾਂ :

ਤੇਰੇ ਬਿਨ ਦਿਲ ਸੱਖਣਾ ਸੱਖਣਾ
ਜਿਵੇਂ ਗਗਨ ਬੇਤਾਰਾ, ਚਾਨਣ-ਵਾਹਰਾ।

ਕਵਿਤਾ ਖਿੱਲਰੀ ਖਿੱਲਰੀ ਤੇ ਵਿਛੀ ਵਿਛੀ ਨਹੀਂ ਹੋਣੀ ਚਾਹੀਦੀ। ਸੰਕੋਚ ਭਰਿਆ ਤੇ ਸੰਕੇਤ-ਮਈ ਹੋਣਾ, ਪਰ ਬੜਾ ਕੁਝ ਬਿਆਨ ਕਰ ਸਕਣ ਦੀ ਤਾਕਤ ਰੱਖਣਾ ਕਵਿਤਾ ਦਾ ਇਕ ਜ਼ਰੂਰੀ ਅੰਗ ਹੈ :

ਨੈਣ-ਰਿਸ਼ਮਾਂ ਵਿਚ
ਹਾਂ ਚੱਲਣਾ ਲੋਚਦਾ ਮੈਂ ਇਸ ਤਰ੍ਹਾਂ।
ਨਿਖਰੀ ਚੰਨ-ਚਾਨਣੀ ਥੱਲੇ ਨਦੀ ਚੁਪ ਜਿਸ ਤਰ੍ਹਾਂ।

... ... ...

ਜਿਉਂ ਦੋ ਬੱਦਲ਼ ਸਾਂਝ ਹਸਰਤਾਂ
ਲੰਘ ਗਏ ਇਕ ਦੂਜੇ 'ਚੋਂ ਹੋ ਕੇ।

ਤੱਕੇ ਮੈਂ –

ਇਕ ਪਲ ਬੁਲ੍ਹ ਜੁੜਦੇ ।

ਦੂਜੇ ਪਲ ਤੱਕੇ ਬੁਲ੍ਹ ਖੁਲ੍ਹਦੇ ।

ਇਸ ਸਮਾਜੀ ਪ੍ਰਬੰਧ ਵਿਚ ਲੱਖਾਂ ਨੈਣਾਂ ਦੇ ਚਾਨਣ ਮੁਕਦੇ, ਜੋਤ-ਹੀਨ ਅਖਵਾਨੇ ਚਾਨਣ ਦੀ ਇਕ ਇਕ ਤਾਰ ਲਈ ਸਹਿਕਦੇ, ਜਜ਼ਬੇ ਚੂਰ ਚੂਰ ਤੇ ਸੁਫ਼ਨੇ ਤਾਰ ਤਾਰ ਹੁੰਦੇ, ਗੱਭਰੂ ਤ੍ਰਾਸ ਤ੍ਰਾਸ ਕਰਦੇ ਤੇ ਮੁਟਿਆਰਾਂ ਵਿਲਕ ਵਿਲਕ ਮੁਕਦੀਆਂ, ਸੁੰਦਰਤਾ ਪਰਛਾਵਿਆਂ ਮੱਲੀ ਤੇ ਰੁਤ-ਬਹਾਰ ਗ੍ਰਹਿਣੀ ਹੋਈ, ਖੇਤਾਂ 'ਚੋਂ ਭੁਖ ਉਗਦੀ ਤੇ ਮਿਹਨਤ ਦਾ ਲੱਕ ਟੁੱਟਦਾ, ਮਾਵਾਂ ਤੇ ਭੈਣਾਂ ਦੇ ਲਾਡ ਤੇ ਚਾਅ ਮਲ੍ਹਾਰ ਅੱਥਰੂਆਂ ਵਿਚ ਡੁੱਬੇ, ਪ੍ਰੀਤਾਂ ਅਧਵਾਟੇ ਟੁਟਦੀਆਂ, ਪੁੰਗਰਨਸਾਰ ਮਰੁੰਡੀਦੀਆਂ, ਰੂਪ ਦੀ ਦੁਨੀਆਂ ਬੰਜਰ ਬੰਜਰ ਤੇ ਪਿਆਰ ਚੀਨਾਂ ਚੀਨਾਂ ਹੁੰਦੇ ਰਹੇ ਹਨ, ਪਰ ਭਰਪੂਰ ਜੀਵੀ ਜਾਣ ਵਾਲੀ ਇਕ ਨਵੀਂ ਜ਼ਿੰਦਗੀ ਵਿਚ ਮੇਰਾ ਵਿਸ਼ਵਾਸ਼ ਅੱਜ ਅਟੁੱਟ ਹੈ, ਕਿਉਂ ਜੁ ਮੈਂ ਵੇਖਦਾ ਹਾਂ :

ਅਜ ਪਰ ਜਗ-ਨੈਣਾਂ ਦੇ ਅਥਰੂ

ਮਚ ਮਚ ਉਠਣ ਲਾਟਾਂ-ਹਾਰ ।

ਅਜ ਪਰ ਜਗ-ਹਿਕੜੀ ਦੇ ਹੌਕੇ

ਬਣ ਬਣ ਗੂੰਜਣ ਇਕ ਲਲਕਾਰ ।

ਅਜ ਪਰ ਜਗ-ਬਾਹਾਂ ਦੀ ਸ਼ਕਤੀ

ਸ਼ਤਰੂ ਤਾਈਂ ਰਹੀ ਵੰਗਾਰ ।

ਖ਼ਿਜ਼ਾਂ-ਮੱਲੀਆਂ ਰੋਹੀਆਂ ਅੰਦਰ

ਪੁੰਗਰਦੀ ਪਈ ਰੁੱਤ ਬਹਾਰ ।

ਥਾਂ ਥਾਂ ਅਜ ਧਰਤੀ ਦੇ ਜਾਏ

ਨਵੀਂ ਜ਼ਿੰਦਗੀ ਰਹੇ ਉਸਾਰ ।

ਧਨੀ ਰਾਮ 'ਚਾਤ੍ਰਿਕ' ਨੇ ਮੇਰੇ ਦੂਜੇ ਕਾਵਿ-ਸੰਗ੍ਰਹਿ ਦੇ ਪ੍ਰਵੇਸ਼ ਵਿਚ ਲਿਖਿਆ ਸੀ, "ਤਾਰਿਆਂ ਦੀ ਲੋਅ ਵਿਚ ਕਾਹਲੀ ਤੇ ਬੇਕਰਾਰੀ

ਨਹੀਂ, ਜੀਵਨ ਦੇ ਸਵਾਲਾਂ ਨੂੰ ਉਚੇਰੇ ਹੋ ਕੇ ਵੇਖਣ ਦੀ ਕੋਸ਼ਸ਼ ਕੀਤੀ ਗਈ ਹੈ, ਤੇ ਹਰ ਕੋਸ਼ਿਸ਼ ਨੇ ਉਪਰ ਨੂੰ ਉਭਾਰਿਆ ਹੈ। ਰਚਨਾ ਸਾਫ਼ ਤੇ ਸੰਗੀਤਕ, ਰਵਾਨੀ ਚੰਗੀ, ਖ਼ਿਆਲਾਂ ਦੀ ਪੀਡੀ ਤਾਰ ਹਥੋਂ ਨਹੀਂ ਗੁਆਚੀ ਅਤੇ ਭਰਤੀ ਕਿਤੇ ਨਹੀਂ।''

ਤੇ ਇਸ ਪੁਸਤਕ ਦੀ ਭੂਮਕਾ ਵਿਚ ਸ: ਨਾਨਕ ਸਿੰਘ ਨਾਵ-ਲਿਸਟ ਨੇ ਲਿਖਿਆ ਸੀ–''ਸਹਿਰਾਈ ਮਨੁਖ ਦੀਆਂ ਸਦੀਵੀ ਪੀੜਾਂ ਨੂੰ ਗਾਉਣ ਵਾਲਾ ਇਕ ਲਿਰਿਕ-ਕਵੀ ਹੈ। ਉਸ ਦੀ ਕਵਿਤਾ ਫੁੱਲਾਂ ਵਰਗੀ ਹੌਲੀ ਹੈ।......ਕਵੀ ਦੀ ਸਾਰੀ ਆਤਮਾ ਉਸ ਦੀ ਕਵਿਤਾ ਅੰਦਰ ਧੜਕਦੀ ਸੁਣੀਂਦੀ ਹੈ ਤੇ ਹਰ ਸਤਰ ਦਿਲ ਦੇ ਲਹੂ ਨਾਲ ਭਿੱਜੀ ਦਿਸਦੀ ਹੈ। ਕਵਿਤਾ ਵਿਚ ਰਾਗ ਹੈ, ਵਲਵਲਾ ਹੈ, ਖ਼ਿਆਲ ਦੀ ਉਸਰੀ ਬਖ਼ਸ਼ਵੀਂ ਹੈ। ਜਜ਼ਬਾ ਆਮ ਪਧਰ ਤੋਂ ਕਿਤੇ ਉਚੇਰਾ ਹੈ।''

ਡਾਕਟਰ ਗੋਪਾਲ ਸਿੰਘ 'ਦਰਦੀ' ਨੇ ਮੇਰੀ ਰਚਨਾ 'ਸ਼ਕੁੰਤਲਾ' ਦੇ ਮੁਖ-ਬੰਧ ਵਿਚ ਲਿਖਿਆ ਹੈ, ''ਜਿਵੇਂ ਉਸ ਨੇ ਸ਼ਿੰਗਾਰ ਰਸ –ਕੀ ਕੁਦਰਤ ਦੇ ਸੁਰੂਪ ਕੀ ਮਨੁਖੀ ਆਭਾ–ਨੂੰ ਪੰਜਾਬੀ ਕਵਿਤਾ ਵਿਚ ਨਿਖਾਰਿਆ ਹੈ, ਉਹ ਬਹੁਤ ਉਪਮਾ ਯੋਗ ਹੈ। ਕਵਿਤਾ ਦੀ ਤੋਰ ਵਿਚ ਇਕ ਸਹਿਜ-ਸੁਭਾਵਕਤਾ ਹੈ, ਜੋ ਦਿਲ ਨੂੰ ਪ੍ਰੇਰਦੀ,ਸੁਆਦ ਵਿਚ ਰੰਗਦੀ ਹੈ। ਸ਼ਬਦਾਂ ਵਿਚ ਇਕ ਮਿਠੀ ਲਲਿਤ ਹੈ, ਅਲੰਕਾਰਾਂ ਵਿਚ ਨਵਾਂ, ਸੱਜਰਾ, ਤ੍ਰੇਲ-ਭਿੰਨਾ ਅੰਗ ਹੈ, ਜਿਸ ਨਾਲ ਲਗ ਕੇ ਆਤਮਾ ਨੂੰ ਠੰਢ ਪੈਂਦੀ ਹੈ।''

ਮੈਂ ਕੁਦਰਤ ਨੂੰ ਤਕਦਾ ਤੇ ਵਿਗਸਦਾ ਹਾਂ। ਕਸ਼ਮੀਰ ਦੇ ਦ੍ਰਿਸ਼ੀ ਨੇ ਸਦਾ ਮੇਰੀਆਂ ਯਾਦਾਂ ਨੂੰ ਮੱਲੀ ਰਖਿਆ ਹੈ। ਪਰ ਕੁਦਰਤ ਦਾਂ ਇਸ ਸੁਹਣਪ ਵਿਚ ਮੈਂ ਮਨੁਖ ਨੂੰ ਤੱਕਿਆ ਹੈ, ਮਨੁਖ ਜਿਹੜਾ ਅਣ-ਮਨੁਖੀ ਹਾਲਤਾਂ ਵਿਚ ਜਕੜਿਆ ਹੋਇਆ ਹੈ। ਕੁਦਰਤ ਦੀ ਇਸ ਸੁੰਦਰਤਾ ਨੇ ਅੰਦਰ-ਮੁਖੀ ਵਤੀਰੇ ਤੋਂ ਨਿਕਲ ਕੇ ਮਨੁਖ ਤੇ ਉਹਦੇ ਸਮਾਜ ਤਕ ਪੁਜਣ ਲਈ ਮੇਰੀ ਕਵਿਤਾ ਵਾਸਤੇ ਇਕ ਪੁਲ ਦਾ ਕੰਮ ਕੀਤਾ ਹੈ :

ਮੈਂ ਪਿਆਰਾਂ ਸ਼ਫ਼ਕ-ਸ਼ਿੰਗਾਰੀਆਂ
ਸਿਖਰਾਂ ਬਰਫ਼ਾਨੀ।
ਤਕ ਜਿਨ੍ਹਾਂ ਨੂੰ ਚੇਤੇ ਆਏ
ਧਰਤ ਦੀ ਲਹੂ-ਕਹਾਣੀ।

੧੯੪੨ ਵਿਚ ਮੇਰੀ ਜ਼ਿੰਦਗੀ ਦਾ ਨਵਾਂ ਦੌਰ ਸ਼ੁਰੂ ਹੁੰਦਾ ਹੈ। ਮੈਂ ਇਸ ਪੁਲ ਨੂੰ ਲੰਘ ਕੇ ਜ਼ਿੰਦਗੀ ਦੇ ਪਿੜ ਵਿਚ ਆ ਗਿਆ। ਆਪਣੇ ਲੋਕਾਂ ਦੇ ਨੇੜੇ ਹੋ ਗਿਆ। ਐਕਟਿਵਿਟੀ ਸਕੂਲ ਪ੍ਰੀਤ ਨਗਰ ਵਿਚ ਪੜ੍ਹਾਂਦਾ ਹੋਇਆ ਮੈਂ ਇਲਾਕੇ ਦੀ ਕਿਸਾਨ-ਲਹਿਰ ਵਿਚ ਹਿੱਸਾ ਲੈਣ ਲਗਾ। ਮੈਨੂੰ ਲੋਕ-ਘੋਲਾਂ ਦਾ ਅਮਲੀ ਤਜਰਬਾ ਹੋਇਆ, ਲੋਕ-ਸ਼ਕਤੀ ਦੀ ਸੂਝ ਪਈ। ਮੈਂ ਇਸ ਲਹੂ-ਕਹਾਣੀ ਦੇ ਸ਼ੈਤਾਨਾਂ ਦੇ ਨਕਸ਼ ਸਿੰਞਾਣ ਲਏ। ਮੈਂ ਇਹ ਵੀ ਤਕਿਆ, ਸ਼ੈਤਾਨਾਂ ਦੇ ਨਕਸ਼ ਲੋਕਾਈ ਦੇ ਭੈ ਨਾਲ ਤ੍ਰਹਿਣ ਲਗ ਪਏ ਹਨ ਤੇ ਧਰਤੀ ਦੇ ਜਾਏ ਇਸ ਲਹੂ-ਕਹਾਣੀ ਨੂੰ ਬਾਗ਼ਾਂ ਬਹਾਰਾਂ ਦੀ ਵਾਰਤਾ ਬਣਾਣ ਲਈ ਜੂਝ ਰਹੇ ਹਨ। ਮੇਰੇ ਇਸ ਤਜਰਬੇ ਤੇ ਵਿਸ਼ਵਾਸ ਨੇ ਮੇਰੀ ਕਵਿਤਾ ਵਿਚ ਨਵਾਂ ਮੋੜ ਲਿਆਂਦਾ :

ਭਾਵੇਂ ਰੰਗਣ ਹਰ ਇਕ ਸਦੀ ਨੂੰ
ਕਈ ਘਲੂਘਾਰੇ।
ਲਖ ਵੇਰਾਂ ਭਾਵੇਂ ਬਦੀ ਤੋਂ
ਪਈ ਨੇਕੀ ਹਾਰੇ।
ਪਰ ਕਦੇ ਸੁਨਹਿਰੇ ਜਗਤ ਦਾ
ਨਾ ਉਹ ਸੁਫ਼ਨਾ ਟੁਟਾ
ਜੋ ਨੈਣਾਂ ਵਿਚ ਇਸ ਧਰਤ ਦੇ
ਨਿਤ ਲਿਸ਼ਕਾਂ ਮਾਰੇ।

... ... ...

ਲਖ ਵਾਰ ਜ਼ੁਲਮ ਦਾ ਭੂਤਨਾ
ਪਿਆ ਕਿਆਮਤ ਢਾਵੇ।

ਤੇ ਸਦੀਆਂ ਸਿਰਜੀ ਸਭਯਤਾ
ਮਿੱਟੀ 'ਚ ਮਿਲਾਵੇ ।
ਪਰ ਕਦੇ ਨਹੀਂ ਉਸ ਗੀਤ ਦੀ
ਸੁੰਦਰ ਲਯ ਟੁਟੀ;
ਜਿਹੜਾ ਧਰਤੀ ਰਚਨਾਂ ਨਵੀਂ ਦੇ
ਸੁਆਗਤ ਵਿਚ ਗਾਵੇ ।

੧੯੪੭ ਵਿਚ ਦੇਸ ਦੀ ਵੰਡ ਹੋਈ। ਮੇਰਾ ਸੁਹਣਾ ਪੰਜਾਬ ਵੀ ਦੋ ਟੋਟੇ ਹੋ ਗਿਆ। ਇਸ ਵੰਡ ਤੇ ਇਸ ਦੇ ਨਾਲ ਹੋਏ ਕਤਲਾਮ ਦੇ ਡੂੰਘੇ ਅਸਰ ਤੇ ਪੀੜਾਂ ਥਲੇ ਮੈਂ 'ਨਵੇਂ ਦੁਮੇਲ', 'ਪੰਜਾਬ' ਤੇ 'ਵਤਨ' ਆਦਿ ਕਵਿਤਾਵਾਂ ਲਿਖੀਆਂ। ਇਹਨਾਂ ਨਜ਼ਮਾਂ ਬਾਰੇ ਨਵਤੇਜ ਲਿਖਦਾ ਹੈ, "ਪੰਜਾਬ ਦੇ ਫ਼ਸਾਦਾਂ ਬਾਰੇ ਪੰਜਾਬੀ ਵਿਚ ਜਿੰਨੀਆਂ ਕਵਿਤਾਵਾਂ ਲਿਖੀਆਂ ਗਈਆਂ, ਉਹਨਾਂ ਵਿਚ ਫ਼ਸਾਦ ਦੇ ਕਾਰਨਾਂ ਬਾਰੇ ਸਭ ਤੋਂ ਵਧ ਨਿਰਨੇ-ਭਰੀ ਸੂਝ ਸਹਿਰਾਈ ਦੀਆਂ ਏਸ ਵਿਸ਼ੇ ਤੇ ਲਿਖੀਆਂ ਕਵਿਤਾਵਾਂ ਵਿਚ ਮਿਲਦੀ ਹੈ। ਤੇ ਇਹ ਸੂਝ ਕਿਸੇ 'ਸ਼ਾਇਰਾਨਾ ਅਲਹਾਮ' ਨੇ ਨਹੀਂ ਦਿਤੀ, ਲੋਕਾਈ ਨਾਲ ਸਾਂਝ ਤੇ ਉਹਦੇ ਵਿਸ਼ਵਾਸ ਨੇ ਦਿਤੀ ਹੈ। ਸਹਿਰਾਈ ਜਦੋਂ ਫ਼ਸਾਦ ਦੇ ਖ਼ਿਲਾਫ਼ ਕਵਿਤਾਵਾਂ ਲਿਖ ਰਿਹਾ ਸੀ, ਉਦੋਂ ਉਹ ਆਪਣੇ ਆਲੇ ਦੁਆਲੇ ਦੇ ਪਿੰਡਾਂ ਵਿਚ ਆਮ ਪਿੰਡ ਵਾਸੀਆਂ ਕੋਲ ਲੋਕ-ਦੁਸ਼ਮਣਾਂ ਦੀ ਏਸ ਸਾਜ਼ਸ਼ ਦੇ ਪਾਜ ਵੀ ਉਘੇੜ ਰਿਹਾ ਸੀ। ਉਹ ਇਸ ਵਹਿਸ਼ੀਪੁਣੇ ਲਈ ਸਮੁਚੀ ਮਨੁਖਤਾ ਨੂੰ ਜ਼ਿੰਮੇਵਾਰ ਨਹੀਂ ਠਹਿਰਾਂਦਾ – ਉਹ ਮਨੁਖਤਾ ਦੇ ਦੁਸ਼ਮਨ ਮਨੁਖੀ-ਭੇਸ ਵਿਚ ਫਿਰਦੇ ਵਹਿਸ਼ੀਆਂ ਨੂੰ ਪਛਾਣਦਾ ਹੈ – ਇਹਨਾਂ ਕਵਿਤਾਵਾਂ ਵਿਚ ਬਲ ਰਹੀ ਵਿਸ਼ਵਾਸ ਦੀ ਸੁੱਚੀ ਲਾਟ ਦਾ ਇਹ ਹੀ ਭੇਦ ਹੈ।"

'ਸਮੇਂ ਦੀ ਵਾਗ' ਮੇਰਾ ਸਜਰਾ ਕਾਵਿ-ਸੰਗ੍ਰਹਿ ਹੈ । ਇਹ ਮੇਰੀ ਅਜ ਦੀ ਕਵਿਤਾ ਦਾ ਰੂਪ ਹੈ। 'ਅਜ', 'ਨਵੀਂ ਸਵੇਰ', 'ਅਜ

ਜ਼ਿੰਦਗੀ ਚੜ੍ਹੀ ਹੁਲਾਰਿਆਂ ਤੇ', 'ਦੋਸਤਾ', 'ਖੇਤਾਂ ਦਾ ਗੀਤ' ਤੇ 'ਖੁਰਮਾਨੀ ਦਾ ਬੂਟਾ' ਸਮੇਂ ਦੀ ਵਾਗ 'ਚੋਂ ਲਈਆਂ ਕਵਿਤਾਵਾਂ ਹਨ। ਇਹਨਾਂ ਬਾਰੇ ਨਵਤੇਜ ਨੇ ਲਿਖਿਆ ਸੀ, "ਇਹਨਾਂ ਦੀ ਪੰਜਾਬੀ ਸਾਹਿਤ ਵਿਚ ਇਕ ਬੜੀ ਮਹੱਤਵ-ਪੂਰਨ ਥਾਂ ਹੈ। ਮਨੁਖ ਦੀ ਹੋਣੀ ਵਿਚ ਇਹ ਵਿਸ਼ਵਾਸ਼, ਮਨੁਖ ਦੇ ਭਵਿਖ ਦੀ ਇਹ ਲੋ ਅਜ ਦੇ ਸਹਿਰਾਈ ਦੀ ਕਵਿਤਾ ਦੀ ਸਭ ਤੋਂ ਉਜਾਗਰ ਸਿਫ਼ਤ ਹੈ। ਇਹ ਉਹਨੇ ਲੋਕਾਈ ਦੇ ਅਨਟੁਟ ਸਾਥ ਵਿਚੋਂ ਲੈ ਕੇ, ਨਿਖਾਰ ਕੇ ਪੰਜਾਬੀ ਕਵਿਤਾ ਨੂੰ ਦਿਤੀ ਹੈ। ਸਾਡੇ ਸਾਹਿਤ ਵਿਚ ਇਹ ਉਹਦੀ ਦੇਣ ਹੈ..........।"

'ਸਮੇਂ ਦੀ ਵਾਗ' ਤੇ ਆਪਣੀ ਰਾਇ ਦੇਂਦਿਆਂ ਡਾਕਟਰ ਗੋਪਾਲ ਸਿੰਘ 'ਦਰਦੀ' ਲਿਖਦੇ ਹਨ, "......ਸ਼ਬਦਾਂ, ਸ਼ਬਦ-ਜੁੱਟਾਂ, ਤੇ ਅਲੰਕਾਰਾਂ, ਇਸਤਿਆਰਿਆਂ ਵਿਚ ਇਕ ਤਾਕਤ-ਭਰਿਆ ਸਜਰਾਪਨ ਹੈ। ਉਹ ਜਦੋਂ ਤੇ ਜੋ ਕੁਝ ਵੀ ਲਿਖਦਾ ਹੈ, ਸਾਡੇ ਜਜ਼ਬੇ ਨੂੰ ਜ਼ਰੂਰ ਹਲੂਣਦਾ ਹੈ। ਉਸਦੀ ਹਰੇਕ ਕਵਿਤਾ ਵਿਚੋਂ ਇਕ ਭਰਵੀਂ ਵੰਗਾਰ ਸਾਨੂੰ ਗੂੰਜਦੀ ਲੱਭਦੀ ਹੈ। ਉਸਦਾ ਵਿਸ਼ਵਾਸ਼ ਮਨੁਖ ਦੀ ਅੱਜ ਨਾਲੋਂ ਕਿਸੇ ਵਡੇਰੀ ਹੋਣੀ ਵਿਚ ਨਿਰਸੰਦੇਹ ਪੱਕਾ ਪੀਡਾ ਹੈ। ਇਸੇ ਲਈ ਉਸਦੇ ਜਜ਼ਬੇ ਵਿਚ ਦ੍ਰਿੜ੍ਹਤਾ ਦੀ ਸਚਿਆਈ ਤੇ ਸ਼ਬਦਾਂ, ਅਲੰਕਾਰਾਂ ਵਿਚ ਇਕ ਨਰੋਈ ਤਾਕਤ ਦਾ ਜੋਸ਼ ਹੈ।

"ਸੱਚੇ ਅਰਥਾਂ ਵਿਚ 'ਸਹਿਰਾਈ' ਇਕ ਲੋਕ-ਕਵੀ ਹੈ। ਉਸ ਵਿਚ ਕੋਈ ਰਿਵਾਜੀ ਧੁੰਧਲਾਪਨ ਜਾਂ ਗੁੰਝਲਦਾਰੀ ਨਹੀਂ।...(ਉਸਦੀ) ਸਰਲਤਾ ਆਪਣੇ ਆਦਰਸ਼ ਵਿਚ ਯਕੀਨ ਤੇ ਹੁਨਰ ਦੀ ਪਰਬੀਨਤਾ ਤੋਂ ਪੈਦਾ ਹੋਈ ਹੈ, ਵਿਸ਼ੇ ਜਾਂ ਖ਼ਿਆਲ-ਉਡਾਰੀ ਦੀ ਸਾਧਾਰਨਤਾ ਜਾਂ ਕੱਚਪੁਣੇ ਤੋਂ ਨਹੀਂ।

"ਇਸ ਕਵੀ ਦੀ ਹਰੇਕ ਤੁਕ ਵਿਚੋਂ ਇਕ ਸੁਖਾਵਾਂ ਸੇਕ ਆਉਂਦਾ ਹੈ – ਚੰਗੇਰੇ, ਸੁਹਣੇਰੇ ਜੀਵਨ ਲਈ ਕ੍ਰਾਂਤੀ ਦਾ, ਆਸ਼ਾਵਾਦੀ

ਦ੍ਰਿਸ਼ਟੀ-ਕੋਨ ਦਾ, ਸਾਣ-ਚੜ੍ਹੇ ਸ਼ਬਦਾਂ, ਇਸਤਿਆਰਿਆਂ ਦਾ, ਤੇ ਕੁਝ ਕਰ ਗੁਜ਼ਰਨ ਦੀ ਤੀਬਰਤਾ ਦਾ।

"ਸਹਿਰਾਈ ਪੰਜਾਬੀ ਕਵਿਤਾ ਵਿਚ ਇਕ ਨਵੀਂ ਧਾਰਾ ਦਾ ਜਨਮ-ਦਾਤਾ ਹੈ।"

'ਕਲਾ ਕਲਾ ਲਈ' ਦੀ ਥਾਂ ਮੈਂ 'ਕਲਾ ਜ਼ਿੰਦਗੀ ਲਈ' ਦੇ ਸਿਧਾਂਤ ਦਾ ਪੱਖੀ ਹਾਂ। ਅੱਜ ਜਦੋਂ ਲੋਕ, ਹਰ ਥਾਂ ਇਕ ਸੁਹਣੇਰੀ ਤੇ ਖ਼ੂਬਸੂਰਤ ਜ਼ਿੰਦਗੀ ਸਿਰਜਨ ਲਈ ਸੰਗਰਾਮ ਕਰ ਰਹੇ ਹਨ, ਮੈਂ ਕਲਾ ਨੂੰ ਵੀ ਇਸ ਜਨਤਕ-ਘੋਲ ਦਾ ਇਕ ਹਥਿਆਰ ਸਮਝਦਾ ਹਾਂ। ਕਲਾਕਾਰ ਲੋਕਾਂ ਦੇ ਨੇੜੇ ਜਾ ਕੇ, ਉਹਨਾਂ ਦੇ ਦੁਖ ਸੁਖ ਦਾ ਭਿਆਲ ਬਣ ਕੇ, ਉਹਨਾਂ ਦੇ ਸੰਗਰਾਮ ਦਾ ਸਾਥੀ ਬਣ ਕੇ ਹੀ ਆਪਣੀ ਕਲਮ ਤੇ ਬੁਰਸ਼ ਵਿਚ ਜ਼ਿੰਦਗੀ ਦਾ ਅਸਲੀ ਰੰਗ, ਤਾਕਤ ਤੇ ਨਿਖਾਰ ਭਰ ਸਕਦਾ ਹੈ, ਕਲਾ ਦੇ ਕਮਾਲ ਨੂੰ ਛੁਹ ਸਕਦਾ ਹੈ। ਲੋਕਾਂ ਨਾਲ ਸੰਘਣਾ ਨਾਤਾ ਹੀ ਕਲਾਕਾਰ ਦੀਆਂ ਕਈ ਸੁੱਤੀਆਂ ਕਲਾਂ ਜਗਾ ਸਕਦਾ ਹੈ।

ਬੱਸ ਮੇਰੀ ਇਹੋ ਤਾਂਘ ਹੈ ਕਿ ਮੇਰੀ ਕਲਮ, ਮੇਰੀ ਕਵਿਤਾ ਮੇਰੇ ਲੋਕਾਂ ਦੇ ਦੁਖ ਸੁਖ ਦੀ ਭਿਆਲ ਬਣ ਸਕੇ ਤੇ ਉਹਨਾਂ ਦੇ ਸੰਗਰਾਮ ਵਿਚ, ਇਕ ਸੁਹਣੇਰੀ ਤੇ ਨਿਆਂ-ਭਰਪੂਰ ਜ਼ਿੰਦਗੀ ਰਚਣ ਵਿਚ ਆਪਣਾ ਹਿੱਸਾ ਪਾ ਸਕੇ।

"ਸਹਿਰਾਈ"

੨੬—ਚਰਚ ਰੋਡ,
ਕਸ਼ਮੀਰੀ ਗੇਟ, ਦਿੱਲੀ

# ਅਜ

ਅੱਜ ਬੀਤੇ ਦੀ ਅੱਖ ਬੰਦ ਬੰਦ
ਬੁੱਲ੍ਹ ਸੀਤੇ ਸੀਤੇ।
ਤੇ ਵਾਪਰਦੇ ਦੀਆਂ ਬੁਲ੍ਹੀਆਂ
ਗੀਤ ਨਵੇਂ ਛੁਹ ਲੀਤੇ।

ਨਾ ਵਿਹੜੇ ਨੈਣਾਂ ਵਾਲੜੇ
ਹਨ ਧੂੜੀਂ ਲੁੱਤੇ।
ਨਾ ਟੁੱਟ ਟੁੱਟ ਪੈਣ ਇਥਾਈਂ ਅੱਜ
ਸੁਫ਼ਨੇ ਬੇ-ਰੁੱਤੇ।

ਬੋਲ ਉੱਠੀਆਂ ਗੁੰਗੀਆਂ ਹੋਣੀਆਂ
ਸੁੰਗੜਨ ਪਰਛਾਵੇਂ।

ਅੱਜ ਧੜਕ ਰਹੀ ਜ਼ਿੰਦਗੀ ਨਵੀਂ
ਧਰਤੀ ਪਈ ਗਾਵੇਂ ।

ਅੱਜ ਖ਼ਿਆਲ ਜਵਾਨੀ ਚੜ੍ਹੇ ਨੇ,
ਸੁਰ ਜੀਵਨ-ਤਾਰਾਂ ।
ਨਾ ਟੁੱਟ ਪੈਣ ਪੱਤ ਡਾਲੀਓਂ,
ਨਾ ਢਲਣ ਬਹਾਰਾਂ ।

ਨਾ ਖਾਵੇ ਅੱਜ ਪਿਲੱਤਣਾਂ
ਬੁਲ੍ਹੀਆਂ ਦੀ ਲਾਲੀ ।
ਤੇ ਨਾ ਹੈ ਪੀੜਾਂ-ਕੜਵੱਲੀ
ਹਿੱਕ ਗੀਤਾਂ ਵਾਲੀ ।

ਨਾ ਅੱਖੀਆਂ ਮੀਟਣ ਹੁਣ ਕਦੇ
ਜੁਗ ਲੰਮੀਆਂ ਪ੍ਰੀਤਾਂ ।
ਟੁਰ ਪਈਆਂ ਨੇ ਇਸ ਧਰਤ ਤੇ
ਅੱਜ ਨਵੀਆਂ ਰੀਤਾਂ ।

ਉਡ ਉਡ ਰਹੀਆਂ ਨੇ ਜ਼ਰਦੀਆਂ
ਭਖ਼ ਭਖ਼ ਪਏ ਲਾਲੀ ।

ਜ਼ਿੰਦਗੀ ਦੇ ਘਰ ਪਈ ਮਹਿਕਦੀ
ਰੁਤ ਜਸ਼ਨਾਂ ਵਾਲੀ।

ਤੂਫ਼ਾਨ ਬਣੇ ਸੈਲਾਬ ਬਣੇ
ਜ਼ਿੰਦਗੀ ਦੇ ਪਾਣੀ।
ਕਰ ਰਹੀ ਚਟਾਨਾਂ ਚੂਰ ਚੂਰ
ਯੁਵਕਾਂ ਦੀ ਢਾਣੀ।

ਹੱਦ ਦੇਸ ਕਾਲ ਦੀ ਸਿਮਟਦੀ
ਜਾਏ ਪੈਰਾਂ ਥੱਲੇ।
ਲਈ ਅੰਗੜਾਈ ਅੱਜ ਧਰਤ ਨੇ,
ਕੁਲ ਬ੍ਰਹਿਮੰਡ ਹੱਲੇ।

ਅੰਗ ਅੰਗ ਇਸਦਾ ਰਤ ਰੜ
ਸੁਗੰਧੀਆਂ ਪਿਆ ਖਿਲਾਰੇ।
ਇਹਨਾਂ ਘਾਆਂ ਚੋਂ ਨੇ ਚੜ੍ਹ ਰਹੇ
ਨਵ-ਜੀਵਨ ਤਾਰੇ।

ਨਾ ਸਹਿਕਣ ਹੁਣ ਇਕ ਕਿਰਨ ਲਈ
ਬੇਨੂਰ ਅਖਵਾਨੇ।

ਅੱਜ ਫਲਣ ਲੱਗੇ ਜੁਗ ਜੁਗ ਸੁੱਤੇ
ਸੱਖਣੇ ਵੀਰਾਨੇ ।

ਮੁੜ ਹਾਰੇ ਹੁਟੇ ਖੰਭਾਂ ਵਿਚ
ਰਹੀ ਧੜਕ ਉਡਾਰੀ ।
ਆ ਮੰਜ਼ਲ ਵਲੀ ਰਹੀ ਇਨ੍ਹਾਂ ਸੰਗ
ਸਾਰੀ ਦੀ ਸਾਰੀ ।

ਉਲਰ ਉਲਰ ਬਾਹਾਂ ਰਾਂਗਲੀਆਂ
ਭਰ ਰਹੀਆਂ ਕਲਾਵੇ ।
ਹੋ ਰੂਪਮਾਨ ਨਵ ਜਗਤ ਦਾਂ
ਸੁਫ਼ਨਾ ਧੜਕਾਵੇ ।

## ਨਵੀਂ ਸਵੇਰ

ਸਾਡੀ ਧਰਤੀ ਤੇ ਨਵੀਂ ਸਵੇਰ ਜਾਗੀ,
ਕਿਵੇਂ ਨ੍ਹੇਰਿਆਂ ਦੇ ਕੋਈ ਫੜੇ ਪੱਲੇ।
ਇਹਨਾਂ ਨੈਣਾਂ 'ਚ ਨੀਂਦਰਾਂ ਪੈਣ ਕੀਕਰ,
ਜਿਨ੍ਹਾਂ ਵਿਚ ਅੱਜ ਨਵੀਂ ਮਿਸ਼ਾਲ ਬੱਲੇ।
ਇਹਨਾਂ ਹਿੱਕਾਂ ਨੂੰ ਕਿਵੇਂ ਸੁਆਲੀਏ ਅੱਜ,
ਜਿੱਥੇ ਖ਼ਾਬ ਵੀ ਔਖਾਂ ਉਘੇੜ ਖੱਲੇ।
ਦਿਲ ਦੇ ਤਖ਼ਤ-ਹਜ਼ਾਰੇ ਵੀ ਨਚ ਉਠੇ,
ਯਾਰੋ ! ਨਵੇਂ ਇਰਾਦਿਆਂ ਆਣ ਮੱਲੇ।
ਕਦਮ ਉਠਦੇ, ਪੱਬ ਨਾ ਭੋਏਂ ਲੱਗਣ,
ਮੰਜ਼ਲ ਸਿਮਟਦੀ ਜਾ ਰਹੀ ਇਨ੍ਹਾਂ ਬੱਲੇ।

ਡੁਲ੍ਹੀ ਰੱਤ ਸਾਡੀ ਜਿੱਥੇ, ਫੁਲ ਉਗੇ,
ਮਹਿਕਾਂ ਪਏ ਖਿਲਾਰਦੇ ਘਾਓ ਅੱਲੇ।
ਹੱਥ ਪਾਂਦੇ ਹਾਂ ਅਸੀਂ ਉਚਿਆਈਆਂ ਨੂੰ,
ਤਾਰੇ ਅੰਬਰਾਂ ਚੋਂ ਟੁੱਟ ਪੈਣ ਥੱਲੇ।
ਝੋਲੀ ਜ਼ਿੰਦਗੀ ਦੀ ਭਰੀ ਹਾਸਿਆਂ ਨੇ,
ਯਾਰੋ ! ਬੰਨ੍ਹੀਏ ਅਸੀਂ ਕਿਉਂ ਰੋਣ ਪੱਲੇ।
ਅਸੀਂ ਧੜਕਦੀ ਜ਼ਿੰਦਗੀ ਜੀਊਣ ਵਾਲੇ,
ਜੀਉਂਦੇ ਸਾਗਰਾਂ ਵਿਚ ਹਾਂ ਅਸੀਂ ਠਿੱਲ੍ਹੇ।
ਅਸੀਂ ਘੁਟ ਭਰੀਏ ਨਵਿਆਂ ਚਾਨਣਾਂ ਦੇ,
ਜਿੰਦ ਕਿਵੇਂ ਪਰਛਾਵਿਆਂ ਵਿਚ ਖੱਲੇ।
ਅੰਗ ਅੰਗ ਭਖ਼ਦਾ ਧਰਤੀ ਰਾਂਗਲੀ ਦਾ,
ਰਗ ਰਗ ਅੰਦਰ ਨਵਾਂ ਲਹੂ ਚੱਲੇ।
ਭਲਾ ਲੁਟੇ ਸੁਗੰਧੀਆਂ ਅੱਜ ਕਿਹੜਾ,
ਲੀਰਾਂ ਲੀਰਾਂ ਕਰ ਸੁਟਣੇ ਅਸੀਂ ਪੱਲੇ।
ਕੌਲ ਲੈ ਨਾ ਸਕਦੀਆਂ ਸਾਹ ਉਥੇ,
ਉਹਨਾਂ ਹਿੱਕਾਂ ਵਿਚ ਅੱਜ ਤੂਫ਼ਾਨ ਹੱਲੇ।
ਰੱਤ ਨਾਲ ਸਿੰਜੇ ਜਿਹੜੇ ਖੇਤ ਲੋਕਾਂ,
ਸਿੱਟੇ ਭਾਗਾਂ ਦੇ ਓਥੇ ਨੇ ਅੱਜ ਫੱਲੇ।

ਪੂਰਬ-ਕੁਖੋਂ ਹੈ ਨੂਰ ਦੀ ਕਿਰਨ ਫੁਟੀ,
ਰਾਤ-ਰਾਣਿਆਂ ਦੇ ਰਾਜ-ਤਖ਼ਤ ਹੱਲੇ।
ਲੋਕ-ਰੱਤ ਨਾਲ ਭਰੇ ਖ਼ਜ਼ਾਨਿਆਂ ਨੇ,
ਆਖ਼ਰ ਆਪਣੇ ਅੱਜ ਛੋਹ ਲਏ ਥੱਲੇ।
ਹਲਕ ਕੁਦਿਆ, ਮਗ਼ਜ਼ ਨੂੰ ਖ਼ੂਨ ਚੜ੍ਹਿਆ,
ਝਗ ਛੁਟਦੀ ਮੂੰਹਾਂ ਚੋਂ, ਹੋਏ ਝੱਲੇ।
ਭੌਣੋਂ ਰੁਕੇ ਨਾ ਪਹੀਆ ਇਤਿਹਾਸ ਦਾ ਪਰ,
ਘਰ ਜ਼ਿੰਦਗੀ ਦੇ ਨਵੀਂ ਬਾਤ ਚੱਲੇ।
ਜੁੜੀ ਆਣ ਮਨੁਖਤਾ ਮੋਰਚੇ ਤੇ,
ਕਾਤਲ ਜ਼ਿੰਦਗੀ ਦੇ ਛੇਕੇ ਖੜੇ ਕੱਲੇ।
ਤਕ, ਕੋਹੇ-ਜਾਂਦੇ ਲਾਵੇ-ਹਾਰ ਜਾਗੇ,
ਮੂੰਹ ਰੱਤ-ਚੋਂਦੇ ਅੱਜ ਡਰਾਂ ਮੱਲੇ।
ਜਾਨ ਹੂਲਦੇ, ਜੂਝਦੇ ਰਣ ਅੰਦਰ,
ਕਿਹੜਾ ਅੱਜ ਲੁਕਾਈ ਦੇ ਵਾਰ ਝੱਲੇ?

# ਅਜ ਜ਼ਿੰਦਗੀ ਚੜ੍ਹੀ ਹੁਲਾਰਿਆਂ ਤੇ

ਜਿਨ੍ਹਾਂ ਪੈਲੀਆਂ ਵਿਚ ਰਹੀ ਭੁੱਖ ਉਗਦੀ,
ਉਥੇ ਲੋਕ-ਉਮੰਗਾਂ ਨਿਸਾਰਿਆਂ ਤੇ।
ਦੁਖ ਜੰਮਦੇ ਰਹੇ ਜਿਨ੍ਹਾਂ ਦੇ ਨ੍ਹੇਰਿਆਂ 'ਚ,
ਗਾਉਂਦੀ ਜ਼ਿੰਦਗੀ ਏ ਉਹਨਾਂ ਢਾਰਿਆਂ ਤੇ।
ਜਿੱਥੇ ਲੁਟੀ ਗਈ ਲਾਜ ਕੁਆਰੀਆਂ ਦੀ,
ਮੌਤ ਵਰ੍ਹੇ ਪਈ ਉਹਨਾਂ ਚੁਬਾਰਿਆਂ ਤੇ।
ਰੋਸ਼ਨ ਜ਼ਿੰਦਗੀ ਜਿੱਥੇ ਧੁਆਂਖਦੀ ਰਹੀ,
ਰੂਪ ਪਏ ਚੜ੍ਹਦੇ ਉਹਨਾਂ ਹਾਰਿਆਂ ਤੇ।
ਅੰਗਾਂ ਵਿਚੋਂ ਖਲ੍ਹਾਰ ਹੈ ਮੁਕ ਚੁੱਕੀ,
ਅੱਜ ਜ਼ਿੰਦਗੀ ਚੜ੍ਹੀ ਹੁਲਾਰਿਆਂ ਤੇ।

ਹੱਥ ਵਿਚ ਤਲਵਾਰ, ਥਾਂ ਵੰਝਲੀ ਦੀ –
ਧਾੜਾਂ ਟੁੱਟੀਆਂ ਤਖ਼ਤ-ਹਜ਼ਾਰਿਆਂ ਤੇ।

ਸਿਰਜੇ ਜ਼ਿੰਦਗੀ ਧਾਰ ਤਲਵਾਰ ਦੀ ਅੱਜ,
ਨੱਚਣ ਹੋਣੀਆਂ ਲੋਕ-ਇਸ਼ਾਰਿਆਂ ਤੇ।

ਸਾਗਰ ਲਏ ਹੰਗਾਲ, ਪਹਾੜ ਗਾਹੇ,
ਪੱਬ ਧਰ ਦਿਤੇ ਚੰਨਾਂ ਤਾਰਿਆਂ ਤੇ।

ਯਾਰੋ ਕਿਵੇਂ ਕਬੂਲੀਏ ਦੋਜ਼ਖ਼ਾਂ ਨੂੰ,
ਕਿਵੇਂ ਪਰਚੀਏ ਸੁਰਗਾਂ ਦੇ ਲਾਰਿਆਂ ਤੇ ?

ਨੀਂਹ ਮੁਢੋਂ ਹੀ ਹੋਂਦ ਦੀ ਬਦਲ ਦੇਣੀ,
ਭਵੇਂ ਜ਼ਿੰਦਗੀ ਕਿਵੇਂ ਸਹਾਰਿਆਂ ਤੇ ?

ਸ਼ਾਮ ਰਾਂਗਲੀ ਸੋਨ-ਸਵੇਰ ਸਾਡੀ,
ਕਿਵੇਂ ਭੁਲੀਏ ਚਾਨਣ-ਮੁਨਾਰਿਆਂ ਤੇ ?

ਸ਼ਹੁ ਸਾਗਰਾਂ ਨੂੰ ਜਿਹੜੇ ਕੁਲੰਜ ਸਕਣ,
ਬੈਠੇ ਰਹਿਣ ਉਹ ਕਿਵੇਂ ਕਿਨਾਰਿਆਂ ਤੇ ?

## ਦੋਸਤਾ

ਬਾਗ਼ੀ ਹੋਏ ਛੰਨਾਂ ਢਾਰੇ ਦੋਸਤਾ !
ਲੜਖੜਾਏ ਨੇ ਚੁਬਾਰੇ ਦੋਸਤਾ !

ਮੱਚੇ ਕੁਝ ਤੇ ਕੁਝ ਮੱਚਣ ਵਾਲੜੇ,
ਰੰਗ ਦੇਸਾਂ ਦੇ ਨਿਆਰੇ ਦੋਸਤਾ !

ਲੋਕ-ਹੱਥ ਅਸਮਾਨਾਂ ਤੀਕਰ ਪੁਜਿਆ,
ਲਾਹ ਲਏ ਬਲੇ ਸਿਤਾਰੇ ਦੋਸਤਾ !

ਕੱਤ ਘੱਤੇ ਹੋਣੀ ਪੂੰਜੀਵਾਦ ਦੇ,
ਧਾਗੇ ਅੱਜ ਸਾਰੇ ਦੇ ਸਾਰੇ ਦੋਸਤਾ !

ਭਿੜ ਪਈ ਨੇਕੀ ਬਦੀ ਹਰ ਰਾਹ ਤੇ,
ਹੋ ਰਹੇ ਥਾਂ ਥਾਂ ਨਿਤਾਰੇ ਦੋਸਤਾ !

ਖੰਭ ਸੋਨੇ ਦੇ ਝੜੇ, ਫ਼ੌਲਾਦ ਦੇ,
ਵਾਰ ਇਹ ਕਿੰਦਾਂ ਸਹਾਰੇ ਦੋਸਤਾ!
ਠਕ ਠਕ ਬੰਦ ਹੋ ਗਈ ਸੁਨਿਆਰ ਦੀ,
ਇਕੋ ਸੱਟ ਮਾਰੀ ਲੁਹਾਰੇ ਦੋਸਤਾ!
ਪਰਬਤਾਂ ਦੀ ਹਿੱਕ ਅੱਜ ਰਿਝਦੀ ਪਈ,
ਨਦੀਆਂ ਨੇ ਬਾਜ਼ੂ ਉਲਾਰੇ ਦੋਸਤਾ!
ਭੌਂ ਗਏ ਸੰਗੀਨਾਂ ਦੇ ਮੂੰਹ ਭੌਂ ਗਏ,
ਵੇਖ ਲੈ ਇਹ ਚਮਤਕਾਰੇ ਦੋਸਤਾ!
ਹੈ ਅਜੇ ਛਿੰਜ ਪੈਣੀ ਭਾਵੇਂ ਬੜੀ,
ਘੋਲ ਘੁਲਣੇ ਨੇ ਕਰਾਰੇ ਦੋਸਤਾ!
ਕਰ ਦਿੱਤੇ ਪਰ ਫ਼ੈਸਲੇ ਤਾਰੀਖ਼ ਨੇ,
ਤਕ ਸਮਿਆਂ ਦੇ ਇਸ਼ਾਰੇ ਦੋਸਤਾ!
ਜਿੱਤ ਚਾਨਣ ਦੀ ਤੇ ਗੀਤਾਂ ਦੀ ਅਖ਼ੀਰ,
ਹਨੇਰੇ ਹੁਣ ਹਾਰੇ ਕਿ ਹਾਰੇ ਦੋਸਤਾ!

## ਖੇਤਾਂ ਦਾ ਗੀਤ

ਮੀਂਹ ਵੱਸੇ ਨੇ
ਖੇਤ ਹੱਸ ਨੇ
ਭਰੇ ਸਰਵਰ, ਟੋਭੇ, ਤਾਲ ਓ
ਮੀਂਹ ਵੱਸੇ ਨੇ

ਹਲ ਵੱਗੇ ਨੇ
ਹਾਲੀ ਮੱਘੇ ਨੇ
ਤੇ ਰਚ ਰਚ ਧਰਨ ਸੁਕਾਲ ਓ
ਹਲ ਵੱਗੇ ਨੇ।

ਖਾਲ ਉਬਲਦੇ
ਅੱਗਾਂ ਉਗਲਦੇ

ਹਿੱਕੀਂ ਮਚ ਮਚ ਪੈਣ ਖ਼ਿਆਲ ਓ
ਖਾਲ ਉਬਲਦੇ ।

ਦਾਣੇ ਪੱਕੇ ਨੇ
ਪਿੰਡੇ ਭੁਖੇ ਨੇ
ਹੋਈਆਂ ਭੁਖ ਭੁਖ ਪੈਲੀਆਂ ਲਾਲ ਓ
ਦਾਣੇ ਪੱਕੇ ਨੇ ।

ਲੋਕ ਜੁੜੇ ਨੇ
ਲੋਕ ਚੜ੍ਹੇ ਨੇ
ਫੜ ਦਾਤੀਆਂ, ਟਕੂਏ, ਕੁਦਾਲ ਓ
ਲੋਕ ਜੁੜੇ ਨੇ

ਮਹਿਲ ਤ੍ਰਹਿ ਗਏ
ਮਹਿਲ ਢਹਿ ਗਏ
ਜਿਵੇਂ ਟੁੱਟਦੀ ਏ ਖੂਹ ਦੀ ਮਾਹਲ ਓ
ਮਸਿਲ ਤ੍ਰਹਿ ਗਏ ।

ਢਾਰੇ ਜਾਗੇ ਨੇ
ਛੰਨਾਂ ਜਾਗੀਆਂ

ਹਿੱਕਾਂ ਰਿਝਣ ਬਗ਼ਾਵਤ ਨਾਲ ੳ
ਢਾਰੇ ਜਾਗੇ ਨੇ ।

ਰੁੱਤਾਂ ਮਹਿਕੀਆਂ
ਚਿੜੀਆਂ ਚਹਿਕੀਆਂ
ਸਮੇਂ ਭੌਂ ਗਏ ਤਿੱਖੜੀ ਚਾਲ ੳ
ਰੁੱਤਾਂ ਮਹਿਕੀਆਂ ।

## ਨਵੇਂ ਦੁਮੇਲ

ਗੀਤਾਂ ਦੀ ਰੂਹ ਧੜਕਦੀ
ਗਏ ਮਰੁੰਡੇ ਤਾਰ ।
ਖ਼ੂਨ 'ਚ ਡੁਬੀ ਸਭਯਤਾ
ਰਤ ਵਿਚ ਸਭਿਆਚਾਰ

ਅਖੀਆਂ ਖ਼ਾਬਾਂ-ਮੱਲੀਆਂ
ਸਖਣੀਆਂ ਗਈਆਂ ਹੋ ।
ਪੀਲੀ ਪੈ ਗਈ ਬੁਲ੍ਹਾਂ ਤੇ
ਮੁਸਕਾਨਾਂ ਦੀ ਲੋਅ ।

ਸੀ ਧਰਤੀ ਕਲ ਧੜਕਦੀ
ਸੁਫਨਿਆਂ ਸੰਗ ਭਰਪੂਰ ।
ਦਰਦ-ਰੰਞਾਣੀ ਹਿਕੜੀ
ਅਜ ਦਿਸੇ ਬੇਨੂਰ ।

ਪੈਰ ਥਿੜਕ ਗਏ ਰਕਸ ਦੇ
ਟੁਟ ਟੁਟ ਪਏ ਸੰਗੀਤ ।
ਛਿਨ ਵਿਚ ਅਖਾਂ ਮੀਟ ਗਈ
ਜੁੱਗਾਂ–ਲੰਮੀ ਪ੍ਰੀਤ ।

ਮਾਨੁਖਤਾ ਕੁਰਲਾ ਰਹੀ
ਅੰਗ ਅੰਗ ਤ੍ਰਾਟਾਂ ਪੈਣ ।
ਜ਼ਿੰਦਗੀ ਉਤੇ ਛਾ ਰਹੀ
ਇਕ ਹਨੇਰੀ ਰੈਣ ।

ਪਰ ਜਾਂ ਨਜ਼ਰਾਂ ਲੰਘਦੀਆਂ
ਸੰਘਣੀ ਕਾਲਖ ਚੀਰ ।
ਫੁਟ ਰਹੀ ਪਹੁ, ਲਾਲੀਆਂ
ਛੁਟਣ ਆਲਮਗੀਰ ।

ਸਦੀਆਂ-ਸੁਤੀਆਂ ਸ਼ਕਤੀਆਂ
ਅਖਾਂ ਰਹੀਆਂ ਖੋਹਲ ।
ਕੰਬਣੀ ਛਿੜੀ ਹਨੇਰੀਆਂ,
ਰੈਣ ਰਹੀ ਏ ਡੋਲ ।

ਜਾਗੇ ਜਾਏ ਜ਼ਿਮੀਂ ਦੇ
ਰਹੇ ਨਵ-ਨਕਸ਼ ਉਘੇੜ ।
ਮੇਟ ਪੁਰਾਣੇ ਹਦ-ਦਿਸੇ
ਸਿਰਜਣ ਨਵੇਂ-ਦੁਮੇਲ ।

# ਪੰਜਾਬ

ਅਜ ਸੁਹਣੇ ਪੰਜ ਦਰਿਆਂ ਦੇ
ਹਨ ਪਾਣੀ ਲਹਿ ਗਏ।
ਇਹਨਾਂ ਦੀ ਸੀਤਲ ਹਿਕ ਤੇ
ਕੋਈ ਛਾਲੇ ਪੈ ਗਏ।

ਵਿਚ ਰਲੀਆਂ ਧੂੜ ਸੁਗੰਧੀਆਂ
ਇਹਦੇ ਲਥ ਲਥ ਗਏ ਸ਼ਬਾਬ।
ਤੇ ਇਕ ਇਕ ਕਰ ਕੇ ਟੁਟ ਗਏ
ਇਹਦੇ ਬਣਦੇ ਬਣਦੇ ਖ਼ਾਬ।

ਸਿਸਕੇ ਪਈ ਰੂਹ ਪੰਜਾਬ ਦੀ
ਇਹਦੇ ਫਿੱਕੇ ਪੈ ਰਹੇ ਨੂਰ।

ਇਹਦਾ ਗੌਰਵ ਮਿਟੀ ਮਿਲ ਰਿਹਾ
ਇਹਦੀ ਅਣਖ ਰਹੀ ਏ ਝੂਰ।

ਹੈ ਆਪਣੀ ਹੀ ਰਤ ਵਹਿ ਰਹੀ,
ਸੁਟੇ ਆਪਣੇ ਹੀ ਅੰਗ ਚੀਰ।
ਬਣ ਗਈ ਸੁਨਹਿਰੀ ਜ਼ਿੰਦਗੀ
ਇਕ ਸੋਗੀ ਜਹੀ ਤਸਵੀਰ।

ਅਜ ਸਾਡੀਆਂ ਸਾਂਝੀਆਂ ਹੋਣੀਆਂ
ਗਈਆਂ ਵਖਰੀਆਂ ਵਖਰੀਆਂ ਹੋ।
ਤੇ ਲੁਕ ਗਈ ਵਿਚ ਹਨੇਰਿਆਂ
ਸਾਡੀ ਆਜ਼ਾਦੀ ਦੀ ਲੋ।

ਅਸੀਂ ਭਿੜ ਆਪੋ ਵਿਚ ਡਿਗ ਪਏ
ਰਣ ਭੂਮੀਂ ਵਿਚ ਚੁਫਾਲ।
ਤੇ ਦੁਸ਼ਮਣ ਉਖੜੇ ਪੈਰ ਮੁੜ
ਸਾਡੀ ਜ਼ਿਮੀਂ ਤੇ ਰਿਹਾ ਸੰਭਾਲ।

ਸਾਡੀ ਸੁਹਣੀ ਸਾਵੀ ਧਰਤੀ ਤੇ
ਪਾ ਸਾਗਰ ਜੇਡ ਦਰਾੜ।

ਤੇ ਬੀਜਣ ਲਈ ਬੀ ਰਤ ਦੇ
ਨਿਤ ਕਢ ਰਿਹਾ ਨਵੇਂ ਸਿਆੜ ।

ਸਾਡੀ ਬਾਜ਼ੀ ਪੁਠੀ ਪੈ ਗਈ,
ਜਿਤ ਬਦਲ ਗਈ ਵਿਚ ਹਾਰ ।
ਪਰ ਸੁਫ਼ਨਾ ਸਦੀਆਂ ਸਾਂਭਿਆਂ
ਅਜੇ ਧੜਕੇ ਹਿਕ ਵਿਚਕਾਰ ।

ਮੁੜ ਬੁਝੀਆਂ ਅਖਾਂ ਮਚਣੀਆਂ
ਬਣ ਕੋਈ ਤੇਜ਼ ਮਸ਼ਾਲ ।
ਤੇ ਚੀਰ ਹਨੇਰੇ ਜੁਗਾਂ ਨੂੰ
ਲੈ ਆਣ ਸੁਨਹਿਰੀ ਸਾਲ ।

ਮੁੜ ਚੜ੍ਹਨਾ ਪੂਰਨ ਚੰਦ ਨੇ
ਇਹ ਫੁਟ ਦੀ ਕਾਲਖ਼ ਧੋ ।
ਤੇ ਮੁੜ ਝੰਡੇ ਇਤਹਾਦ ਦੇ
ਹਨ ਝੁਲਣੇ ਉਚੇ ਹੋ ।

ਅਜ ਜੰਗੀ ਗੀਤ ਦੀਆਂ ਸੁਰਾਂ
ਭੰਨ ਸੁਟੀਆਂ ਭਾਵੇਂ ਹੋਰ ।

ਪਰ ਬਣਨਾ ਫਿਰ ਕਲ ਇਨ੍ਹਾਂ ਨੇ
ਰਲ ਇਕ ਭਿਆਨਕ ਸ਼ੋਰ ।

ਮੁੜ ਨਿਖੜੇ ਬਾਜ਼ੂ ਉਠਣੇ
ਮੁੜ ਅਖੀਆਂ ਹੋਵਣ ਲਾਲ।
ਜੂਝਣਗੇ ਰਣ ਵਿਚ ਸੂਰਮੇਂ
ਬਣ ਇਕ ਦੂਏ ਦੀ ਢਾਲ।

ਸਭ ਤਾਰ ਤਾਰ ਹੋ ਜਾਣਗੇ
ਸੁਟੇ ਵੈਰੀ ਦੇ ਜਾਲ ।
ਸਵਤੰਤਰ ਸੁੰਦਰ ਰੁਤੜੀ
ਮਹਿਕੂ ਸਾਡਾ ਵਤਨ ਵਿਸ਼ਾਲ।

ਮੁੜ ਚੜ੍ਹਨੇ ਪਾਣੀ ਗਾਂਗਲੇ
ਮੁੜ ਚੜ੍ਹਨੇ ਇਹਨੂੰ ਸ਼ਬਾਬ ।
ਮੁੜ ਲਯਾਂ ਟੁਟੀਆਂ ਜੁੜਨੀਆਂ
ਸਿਰਜੀਣਾ ਨਵਾਂ ਪੰਜਾਬ ।

## ਵਤਨ ਦੀ ਯਾਦ

ਯਾਦ-ਪੰਖੇਰੂ ਵਤਨ ਤੋਂ
ਡਾਰਾਂ ਬੰਨ੍ਹ ਬੰਨ੍ਹ ਆਣ ।
ਸਖਣੇ ਅੰਬਰ-ਰਿਦੇ ਨੂੰ
ਚੀਰ ਚੀਰ ਲੰਘ ਜਾਣ ।

ਛੁਹ ਜਗਾਵੇ ਇਨ੍ਹਾਂ ਦੀ
ਇਕ ਡੂੰਘਾ ਅਹਿਸਾਸ ।
ਸੁੰਞਾਂ ਦੇ ਵਿਚ ਝਾਕਦੀ
ਇਕ ਜੀਊਂਦੀ ਆਸ ।

ਯਾਦਾਂ ਤੇ ਆ ਖਿਲਰਦੀ
ਅੰਗ ਅੰਗ ਜਾਏ ਸਮਾ ।
ਇਸ ਦੇ ਸੰਝ ਸਵੇਰ ਦੀ
ਸੂਹੀ ਸੂਹੀ ਭਾਅ ।

... ... ...

ਕੀ ਕੋਈ ਓਥੇ ਗਾਂਵਦਾ
ਮੁੜ ਵਾਰਸ ਦੀ ਹੀਰ ।
ਪ੍ਰੀਤ ਜਿਥਾਈਂ ਜੁਗਾਂ ਦੀ
ਹੋ ਗਈ ਲੀਰੋ ਲੀਰ ।

ਕੀ ਕੋਈ ਸੁਫ਼ਨਾ ਰਾਂਗਲਾ
ਰਿਹਾ ਏ ਲਿਸ਼ਕਾਂ ਮਾਰ ।
ਸੁਟੇ ਜਿਥੇ ਮਰੁੰਡ ਕੇ
ਜੀਵਨ ਦੇ ਕੁਲ ਤਾਰ ।

ਕੀ ਕੋਈ ਓਥੇ ਧੜਕਦਾ
ਮੁੜ ਬੁਲ੍ਹੀਆਂ ਤੇ ਗੀਤ ।
ਜਿਥੇ ਸਦੀਆਂ-ਸਿਰਜਿਆ
ਹੋਇਆ ਕਤਲ ਸੰਗੀਤ ।

ਪਲ ਵਿਚ ਪੀਲੀ ਪੈ ਗਈ
ਝੰਮ ਝੰਮ ਕਰਦੀ ਆਸ ।
ਸੀਤੇ ਬੁਲ੍ਹ ਸੰਗੀਤ ਦੇ
ਸੁਫ਼ਨੇ ਗਏ ਗੁਆਚ ।

ਕੀ ਯੁਗ ਸੁੱਤੀ ਸੁੰਦਰਤਾ
ਨੇ ਮੁੜ ਪੁੱਟੇ ਨੈਣ ।
ਲਾਸ਼ ਜਿਦ੍ਹੀ ਤੇ ਸਮੇਂ ਨੇ
ਰੋ ਰੋ ਪਾਏ ਵੈਣ ।

ਕੀ ਮੁੜ ਉਥੇ ਲਿਸ਼ਕਦੀ
ਸ਼ਾਨਾਂ-ਭਰੀ ਸਵੇਰ ।
ਜਿਥੇ ਜੀਵਨ-ਲੋਅ ਤੇ
ਛਾਏ ਸ਼ਾਹ ਹਨੇਰ ।

ਕੀ ਮੁੜ ਜ਼ਿੰਦਗੀ ਧੜਕਦੀ
ਪੰਜ ਦਰਿਆਂ ਦੇ ਤੀਰ ।
ਮਹਿਕਾਂ ਪਏ ਖਿਲਾਰਦੇ
ਮੁੜ ਸਤਰੰਗੇ ਨੀਰ ।

ਕੀ ਓਥੇ ਮੁੜ ਜਾਗਿਆ
ਢਲਿਆ ਲੋਕ-ਗ਼ਰੂਰ ।

ਜਿਥੇ ਨਵੀਂ ਸਵੇਰ ਦੇ
ਗਏ ਗ੍ਰਹਿਣੇ ਨੂਰ

ਛਾਲੇ ਛਾਲੇ ਆਤਮਾ
ਰਤੋ ਰਤ ਸਰੀਰ ।
ਡੁਲ੍ਹ ਡੁਲ੍ਹ ਜਿਥੇ ਹੋ ਗਏ
ਲੋਕ-ਨੈਣ ਬੇਨੀਰ ।

ਮਾਵਾਂ ਪਿਟੀਆਂ, ਛਾਤੀਆਂ
ਭੈਣਾਂ ਪਾਏ ਵੈਣ ।
ਗੁਆਚੇ ਬੁਢੇ ਪਿਓਆਂ ਦੇ
ਸਦਾ ਲਈ ਸੁਖ ਚੈਨ ।

ਜਿਥੇ ਕੰਜ ਕੁਆਰੀਆਂ
ਦੀ ਲੁਟੀ ਗਈ ਲਾਜ ।
ਲੂਠੇ ਹਾਸੇ ਫੁਲਾਂ ਦੇ
ਤੇ ਕਲੀਆਂ ਦੀ ਆਬ ।

ਫੁਲਾਂ ਵਰਗੇ ਸੁਹਲ ਦਿਲ
ਗਏ ਜਿਥੇ ਪਥਰਾ ।
ਗਾਉਂਦੀ ਨਚਦੀ ਜ਼ਿੰਦਗੀ ਤੇ
ਵਹਿਸ਼ਤ ਬਣ ਗਏ ਛਾ ।

ਚੰਗਿਆਈ ਬੇਵਸ ਦਿਸੀ
ਜਿਥੇ ਬੇ-ਆਵਾਜ਼ ।
ਪਲ ਭਰ ਹੋਇਆ ਪਸ਼ੂਪਣ
ਜਬਰ ਜ਼ੁਲਮ ਦਾ ਰਾਜ ।

... ... ...

ਕੀ ਵਗਦਾ ਪਿਆ ਅਟਕ ਹੈ
ਅਜ ਉਵੇਂ ਮੂੰਹ ਜ਼ੋਰ ।
ਤੇ ਜਲ ਜਿਹਲਮ ਦਾ ਕਰੇ
ਕੀ ਮੁੜ ਉਵੇਂ ਕਲੋਲ ।

ਕੀ ਹੁਣ ਮੁੜ ਗਾਵੇ ਝਨਾਂ
ਉਹ ਪਿਆਰਾਂ ਦਾ ਗੀਤ ।
ਜਿਨੂੰ ਸੰਭਾਲੀਂ ਹਿਕ ਵਿਚ
ਗਈਆਂ ਸਦੀਘਾਂ ਬੀਤ ।

ਕੀ ਰਾਵੀ ਦੀ ਅਜ ਵੀ
ਉਹੋ ਰਵਾਇਤੀ ਸ਼ਾਨ ।
ਉਹਦੇ ਰਾਂਗਲੇ ਕੰਢਿਆਂ ਤੇ
ਨੱਚੇ ਖੁਸ਼ੀ ਜਵਾਨ ।

ਕੀ ਬਿਆਸਾ ਦੀ ਹਿਕ ਅਜ
ਓਵੇਂ ਭਰੀ ਗ਼ਰੂਰ ।

ਆਜ਼ਾਦੀ ਦੇ ਵੈਰੀਆਂ
ਰਿਹਾ ਉਵੇਂ ਹੀ ਘੂਰ ।

ਕੀ ਓਵੇਂ ਸੁਫ਼ਨਿਆਂ ਭਰੀ
ਹੈ ਸਤਲੁਜ ਦੀ ਸ਼ਾਮ ।
ਤੇ ਰੂਹ ਕਿਸੇ ਸ਼ਹੀਦ ਦੀ
ਕੀ ਏ ਵਿਚ ਆਰਾਮ ।

... ... ...

ਮਿਲਣੀ ਤੇਰੀ ਵਤਨ ਵੇ
ਅਜ ਬਣੀ ਇਕ ਖ਼ਾਬ ।
ਕਿਸੇ ਨਵੀਂ ਪਰਭਾਤ ਵਲ
ਰਹੀ ਆਤਮਾ ਝਾਕ ।

ਵਤਨੀ ਪਛਮੋਂ ਪੂਰਬੋਂ
ਰਹੇ ਨੇ ਪੰਜੇ ਪਾ ।
ਵਿਥਾਂ ਨੇ ਸੁੰਗੜੀਂਦੀਆਂ
ਹੱਦਾਂ ਰਹੇ ਮਿਟਾ ।

## ਟੈਗੋਰ

ਨਾ ਰੋਵੇ ਛਮ ਛਮ ਅਖੀਓ,
ਉਹ ਹੋਇਆ ਨਹੀਂ ਜੁਦਾ ।
ਟੈਗੋਰ ਗਵੱਈਆ ਜੁਗਾਂ ਦਾ,
ਉਹ ਗਾਉਂਦਾ ਰਹੂ ਸਦਾ ।

ਹੈ ਅਸਮਾਨਾਂ ਵਿਚ ਗੂੰਜਦੀ,
ਤੇਰੀ ਵਾਜ ਸੰਗੀਤ ਭਰੀ ।
ਜੁਗ ਜੁਗ ਜੀਣੀ ਕਵਿਤਾ ਤੇਰੀ,
ਰਹੇ ਹਸ਼ਰਾਂ ਤੀਕ ਹਰੀ ।

ਤੂੰ ਆਪਣੀਆਂ ਜਾਦੂ-ਸੁਰਾਂ ਵਿਚ
ਗੌਂ, ਸ਼ਾਨੂੰ ਗਿਉਂ ਜਗਾ ।
ਸਮਿਆਂ ਤਕ ਰਹਿਸਣ ਕੰਬਦੀਆਂ
ਉਹ ਤਰਬਾਂ ਗਿਉਂ ਹਿਲਾ ।

ਕਿਉਂ ਮੇਰਾ ਕਲੇਜਾ ਉਛਲਿਆ ?
ਕਿਉਂ ਮੇਰੇ ਨੈਣ ਭਰੇ ?
ਸਜ-ਖਿੜੇ ਬਸੰਤੀ ਫੁਲਾਂ ਵਾਂਗ,
ਰਹਿਸਣ ਟੈਗੋਰ ਖਿੜੇ ।

ਤੇਰਾ ਜੀਵਨ-ਸੁਫਨਾ ਮੁਕਿਆ,
ਗਿਆ ਖ਼ਾਕ ਨੂੰ ਖ਼ਾਕ ਰਲਾ ।
ਤੂੰ ਟੁਕੜਾ ਇਕ ਅਨੰਤ ਦਾ
ਜੁੜ ਬਣ ਗਿਆ ਫੇਰ ਖ਼ੁਦਾ ।

ਅਮੁਕ ਸਮੇਂ ਦੀ ਹਿਕ ਵਿਚ
ਹੈ ਭਰਿਆ ਤੇਰਾ ਸੰਗੀਤ ।
ਤੇ ਇਸ ਵਿਚੋਂ ਪਏ ਛਲਕਦੇ
ਸੁੰਦਰਤਾ ਅਤੇ ਪ੍ਰੀਤ ।

ਤੇਰੀ ਕਵਿਤਾ ਤੇਰਾ ਰੂਪ ਹੈ,
ਇਹਨੂੰ ਲਗੀ ਦਿਲਾਂ ਦੀ ਛੋਹ ।
ਰਗ ਰਗ ਤਾਈਂ ਨਸ਼ਿਆ ਰਹੀ
ਅੰਗ ਅੰਗ ਭਰੇ ਖੁਸ਼ਬੋ ।

ਜ਼ਿੰਦਗੀ ਦੇ ਮਹਿਕੇ ਪਿੜ ਅੰਦਰ
ਤੇਰਾ ਜਾਰੀ ਨਾਚ ਰਹੇ ।
ਬਣ ਬਣ ਸੁਫ਼ਨਾ ਹਸਰਤ ਕੋਈ
ਸਾਡੇ ਅੰਦਰ ਸਦਾ ਲਹੇ ।

## ਮੁਸਕਾਨਾ ਵਲ ਹੋ

ਜ਼ਿੰਦਗੀ ਦੇ ਨੇ ਦੋਵੇਂ ਪਾਸੇ,
ਇਕ ਦਰ ਰੋਣੇ, ਇਕ ਦਰ ਹਾਸੇ,
ਹੰਝੂਆਂ ਦੇ ਸੰਗ ਬਹਿ ਨਾ ਜਾਈਂ
ਮੁਸਕਾਨਾਂ ਵਲ ਹੋ ।

ਕੀ ਹੋਇਆ ਜੇ ਅਜ ਗ਼ਮ ਪੱਲੇ,
ਅਥਰਾਂ ਦਾ ਦਰਿਆ ਪਿਆ ਚੱਲੇ,
ਅੰਤ ਇਨ੍ਹਾਂ ਚੋਂ ਪੈਦਾ ਹੋਣੀ
ਖੁਸ਼ੀਆਂ ਦੀ ਖੁਸ਼ਬੋ ।

ਸਮੇਂ ਦੀ ਕੋੜਿਆਲੀ ਹਿਕ ਉਤੇ,
ਚਾਅ ਅਧ-ਜਾਗੇ ਤੇ ਅਧ-ਸੁਤੇ,
ਲਹੂ ਲੁਹਾਣ ਹੋਏ ਨੇ ਐਸੇ,
ਨਾ ਮੁੜ ਪੁੰਗਰੇ ਜੋ ।

ਟੁਟੇ ਖ਼ਾਬ ਅਨੇਕਾਂ ਤੇਰੇ,
ਕੋਈ ਅਵੇਰੇ, ਕੋਈ ਸਵੇਰੇ,
ਜੀਵਨ-ਸੁਫ਼ਨੇ ਦੀ ਪਰ ਮਧਮ
ਕਦੇ ਨਾ ਪੈਂਦੀ ਲੋਅ ।

ਸਾਂਭ ਅਪੂਰਨ ਸਧਰਾਂ ਤਾਈਂ,
ਕੁਚਲੀਆਂ ਰੀਝਾਂ ਝੋਲੀ ਪਾਈਂ,
ਜੀਵਨ ਚੰਗਿਆੜੀ ਇਸ ਸੁਆਹੋਂ
ਪੈ ਜਾਣੀ ਹੋ ।

ਇਨ੍ਹਾਂ ਉਦਾਸ ਖੰਡਰਾਂ ਉਤੇ,
ਮਹਿਕੂ ਜ਼ਿੰਦਗੀ ਆਪਣੀ ਰੁਤੇ,
ਮੁਸਕਾਨਾਂ ਦੇ ਇਹ ਤਰਿਹਾਏ,
ਨਾ ਤੂੰ ਹੰਝੂ ਚੋ ।

ਅਰਸ਼ ਤਿਰੇ ਦੇ ਬੁਝੇ ਸਿਤਾਰੇ,
ਅਜ ਕਲ ਸਾਰੇ ਚਮਕਣ ਵਾਲੇ,
ਸੁੰਦਰਤਾ ਦੇ ਪਿੜ ਵਿਚ ਜ਼ਿੰਦਗੀ
ਨਚਸੀ ਆਪਾ ਖੋ ।

## ਖੇਤਾਂ ਦੀ ਧੀ

ਪਤਲੀ ਪਤਲੀ, ਲੰਮੀ ਲੰਮੀ,
ਖੇਤਾਂ ਵਿਚ ਕੋਈ ਤੱਕਾਂ ਨਾਰ ।

ਪਲਮ ਰਹੇ ਪਰਛਾਵਿਆਂ ਉਹਲੇ,
ਢਲਦੀਆਂ ਕਿਰਨਾਂ ਦੇ ਵਿਚਕਾਰ ।

ਚਮਕੇ ਜਿਊਂ ਕੋਈ ਕਿਰਨ-ਸੂਰਜੀ,
ਜਾਂ ਨਿਖਰੇ ਸੋਨੇ ਦੀ ਤਾਰ ।

ਸੁਬਕ ਉਂਗਲੀ ਹੰਦਲ ਉਤੇ,
ਕੰਬੇ ਗੀਤ ਗਲੇ ਵਿਚਕਾਰ ।

ਰੀਦਲ ਟੁਟਦਿਆਂ ਹੀ ਇਸ ਦਿਲ ਦੇ,
ਟੋਟੇ ਹੁੰਦੇ ਲਖ ਹਜ਼ਾਰ।

ਪਤਾ ਨਹੀਂ ਇਸ ਕੋਮਲ ਹਿਕ ਵਿਚ
ਕਿਨ੍ਹਾਂ ਗ਼ਮਾਂ ਦਾ ਟਿਕਿਆ ਭਾਰ।

ਬਰਕ ਰਹੇ ਜੋ ਸੁਹਲ ਗਲੇ ਵਿਚ,
ਦਰਦ ਗ਼ਮਾਂ ਦਾ ਨਹੀਂ ਸ਼ੁਮਾਰ।

ਮਰ ਜਾਂਦੇ ਕੁਝ ਹਿਕੜੀ ਅੰਦਰ,
ਦੇਂਦੇ ਜੀਵਨ ਤਾਈਂ ਹੁਲਾਰ।

ਉਡਦੇ ਕੁਝ ਅਸਮਾਨਾਂ ਉਤੇ
ਵਾਂਗ ਪੰਛੀਆਂ ਬੰਨ੍ਹ ਬੰਨ੍ਹ ਡਾਰ।

ਖ਼ਬਰੇ ਰੌਂ ਕੇ ਅਜ ਜਗਾ ਰਹੀ
ਸੁਤਾ ਕੋਈ ਚਿਰੋਕਾ ਪਿਆਰ।

ਜਾਂ ਫਿਰ ਭੁਲ ਚੁਕੇ ਅਫ਼ਸਾਨੇ
ਬਣ ਬਣ ਯਾਦਾਂ ਰਹੇ ਹੁਲਾਰ।

ਪੰਜ ਦਰਿਆਂ ਦੇ ਜਦੋਂ ਸੂਰਮੇਂ
ਲੜ ਮੁਕੇ ਸਨ ਰਣ ਵਿਚਕਾਰ।

ਦੇਸ਼–ਰਖਿਆ ਖ਼ਾਤਰ, ਲੈ ਕੇ
ਆਜ਼ਾਦੀ ਦਾ ਸੰਘਣਾ ਪਿਆਰ।

ਕਰੇ ਬਗ਼ਾਵਤ ਇਦ੍ਹੀ ਜਵਾਨੀ,
ਅਜ ਮੁੜ ਰੂਪ ਗੀਤ ਦਾ ਧਾਰ।

ਭਾਵੇਂ ਸੁਹਲ ਮਲੂਕ ਜਿੰਦੜੀ,
ਹੈ ਪਰ ਕੋਈ ਜਾਦੂ-ਹਾਰ।

## ਰੁਖ ਪਿਆਰ ਦਾ

ਮੈਂ ਫਲਿਆ ਰੁਖ ਪਿਆਰ ਦਾ
ਸੰਘਣੀਆਂ ਛਾਵਾਂ ।
ਕਿਸੇ ਨਿਘੀ ਗਲਵਕੜੀ ਲਈ
ਹਨ ਪਲਮੀਆਂ ਬ੍ਹਾਵਾਂ ।

ਮੇਰੀ ਇਕ ਇਕ ਪੱਤੀ ਅਜ਼ਲ ਤੋਂ
ਸੁਫ਼ਨਿਆਂ ਸੰਗ ਰੱਤੀ ।
ਤੇ ਅੰਗ ਅੰਗ ਅੰਦਰ ਧੜਕ ਕੇ
ਆ ਜ਼ਿੰਦਗੀ ਨੱਚੀ ।

ਮੇਰੇ ਨੈਣੀਂ ਗਏ ਸਮਾ ਜਗਤ ਦੇ
ਖ਼ਾਬ ਅਧੂਰੇ।
ਮੇਰੇ ਅੰਗ ਅੰਗ ਵਿਚੋਂ ਕੈਬ
ਜਗਤ ਦੀ ਹਸਰਤ ਝੂਰੇ।

ਮੈਂ ਗ਼ਮ ਲਏ ਸਾਂਭ ਜਹਾਨ ਦੇ
ਕੀਤੀ ਹਿਕ ਭਾਰੀ।
ਮੈਂ ਸੁਣੀ ਕਹਾਣੀ ਅਜ਼ਲ ਤੋਂ
ਰੋਂਦੀ ਪ੍ਰੀਤ ਵਿਚਾਰੀ।

ਮੈਂ ਲੋਚਾਂ ਆਵੇ ਪਿਆਰ ਚਲ
ਮੇਰੀ ਛਾਵਾਂ ਉਹਲੇ।
ਤੇ ਸਦੀਆਂ-ਸੁੱਤੀ ਸੁੰਦਰਤਾ
ਆਪਣੀ ਅਖ ਖੋਹਲੇ।

ਕੋਈ ਕੋਇਲ ਆ ਕੇ ਸ਼ਾਖ਼ ਤੇ
ਆਹਲਣਾ ਬਣਾਵੇ।
ਕੋਈ ਪੰਛੀ ਆ ਕੇ ਰਾਂਗਲਾ
ਪਿਆ ਗੀਤ ਅਲਾਵੇ।

ਕਿਤੇ ਖੰਭ ਖਿਲਾਰਨ ਘੁਗੀਆਂ,
ਸਸਤਾਣ ਗਟਾਰਾਂ ।
ਤੇ ਛਾਵਾਂ ਮਾਨਣ ਹੰਭੀਆਂ
ਹਰਨਾਂ ਦੀਆਂ ਡਾਰਾਂ ।

ਮੈਂ ਫਲਿਆ ਰੁਖ ਪਿਆਰ ਦਾ
ਜੋ ਰਾਹੀ ਆਵੇ ।
ਮੇਰੀ ਛੁਹ ਪਾ ਸੁਫ਼ਨਾ ਰਾਂਗਲਾ
ਹਿਕ ਵਿਚ ਲੈ ਜਾਵੇ ।

## ਸ਼ਾਲਾਮਾਰ

ਆਸ ਹੀਣ ਨੇ ਪਏ ਚਿਰੋਕੇ
ਇਹ ਖ਼ਾਮੋਸ਼ ਫ਼ਵਾਰੇ।
ਘੁਟ ਨਪ ਕੇ ਦਿਲ ਵਿਚ ਆਪਣੇ
ਬੈਠੇ ਹਸਰਤ ਸਾਰੇ।

ਕਿਸੇ ਅਨੂਪ ਸੁੰਦਰਤਾ ਤਾਈਂ
ਸਹਿਕਣ ਠੰਢੀਆਂ ਛਾਵਾਂ।
ਕਿਸੇ ਅਨੋਖੀ ਛੁਹ ਨੂੰ ਝੱਲੀਆਂ
ਹੋ ਹੋ ਲਭਣ ਵਾਵਾਂ।

ਰੰਗ ਰੰਗੀਲੇ ਫੁਲ ਸਦੀਆਂ ਤੋਂ
ਬੈਠੇ ਨੀਝ ਲਗਾਈ।
ਇਕ ਮਧ-ਭਰੀ ਮੁਸਕਣੀ ਦੀ ਸਿਕ
ਸੀਨੇ ਵਿਚ ਲੁਕਾਈ।

ਤਕਾਂ ਬ੍ਰਿਛਾਂ ਦੇ ਮੂੰਹਾਂ ਤੇ
ਝਾਕੀ ਕੋਈ ਗ਼ਮਾਂ ਦੀ।
ਕਿਸੇ ਪਿਆਰ ਤਕਣੀ ਖ਼ਾਤਰ
ਤਰਸੇ ਅਖ ਇਨ੍ਹਾਂ ਦੀ।

ਜਾਦੂ-ਬੋਲ ਨਾ ਨੂਰ ਜਹਾਂ ਦੇ
ਗੂੰਜਣ ਅਜ ਇਥਾਈਂ।
ਇਹ ਅਰਮਾਨ ਭਰੀ ਚੁਪ ਤਾਂ ਮੈਂ
ਤਕੀ ਨਾ ਸਹਿਰਾਈਂ।

ਬੀਤ ਚੁਕੇ ਦੇ ਯਾਦ-ਪੰਖੇਰੂ
ਡਾਰਾਂ ਬੰਨ੍ਹ ਬੰਨ੍ਹ ਆਂਦੇ।
ਪੱਤੀ ਪੱਤੀ ਦੀ ਹਿਕ ਅੰਦਰ
ਸੁਫ਼ਨਾ ਕੋਈ ਜਗਾਂਦੇ।

## ਗੁਲਮਰਗ

ਅਰਸ਼-ਅਟਾਰੀ ਮੱਲ ਕੇ
ਚੰਨ ਵਰਸਾਏ ਨੂਰ ।
ਚੁੰਮਣ ਦੇ ਗੁਲਮਰਗ ਨੂੰ
ਕਿਰਨੀਂ ਰਿਹਾ ਸਰੂਰ ।

ਪਾ ਰਹੇ ਅਦਭੁਤ ਅਸਰ ਇਹ
ਘੁਲ ਮਿਲ ਚਾਨਣ ਨ੍ਹੇਰ ।
ਕੋਈ ਜਾਦੂ-ਹਾਰ ਇਥਾਈਂ ਜਿਉਂ
ਸੁਫ਼ਨੇ ਰਹੀ ਖਲੇਰ ।

ਪਰਛਾਵਿਆਂ ਦੀ ਬੁੱਕਲੇ
ਸੁਤਾ ਪਿਆ ਸੰਗੀਤ ।
ਨਿੰਦਰਾਲੀ ਅਖ ਪੁਟਦਾ
ਹੈ ਬੀਤੇ ਦਾ ਦਾ ਗੀਤ ।

ਤਾਰੇ ਚੀਲਾਂ ਉਹਲਿਉਂ
ਰਹੇ ਮਧਮ ਸੁਰ ਵਿਚ ਬੋਲ ।
ਭੇਦ ਕੋਈ ਅਸਮਾਨ ਦੇ
ਧਰਤੀ ਨੂੰ ਰਹੇ ਖੋਹਲ ।

ਭਰ ਭਰ ਕੇ ਸੰਗ ਸੁਫ਼ਨਿਆਂ
ਮਿਟ ਰਹੇ ਮੇਰੇ ਨੈਣ ।
ਵਿਚ ਕਲਾਵੇ ਲੈ ਰਹੀ
ਮੈਨੂੰ ਸੁੰਦਰ ਰੈਣ ।

## ਕੁਦਰਤ ਦੀ ਬੁੱਕਲ ਵਿਚ

ਲੰਮੀ ਲੰਮੀ ਮਾਲਨੀ, ਠੰਢੜੀ ਮਿਠੜੀ ਚਾਲ ।
ਵਲ ਖਾਂਦੀ, ਨਾ ਸੂਕਦੀ, ਪਸਰੀ ਸੀਤਲ ਬਾਲ ।

ਜਾਂ ਇਹ ਛਾਤੀ ਰਿਸ਼ੀ ਦੀ, ਮਿਟੇ ਹੋਏ ਅਰਮਾਨ ।
ਸਹਜਿ ਸੁਭਾਵੀ ਵੱਗਦੀ, ਜਿਉਂ ਜੋਗੀ ਦੇ ਪ੍ਰਾਣ ।

ਆਸੋਂ ਪਾਸੋਂ ਦੂਰ ਤਕ, ਘਿਰੀ ਤਪੋਬਨ ਨਾਲ ।
ਸੁਫ਼ਨੇ ਜਿਵੇਂ ਕਲਾਵਿਆ ਮਾਂ ਨੇ ਸੁਤੜਾ ਬਾਲ ।

ਘਾਟ ਸਲੇਟੀ ਸਿਲਾਂ ਦਾ ਚੌੜੀਆਂ ਕੂਲੀਆਂ ਖੂਬ ।
ਜੀ-ਪੋਤੇ ਦੀਆਂ ਬਿੰਦੀਆਂ ਨਾਲ ਸੁਗੰਧੀਆਂ ਧੂਪ ।

ਲਹਿਰਾਂ ਚਾਂਦੀ-ਰੰਗੀਆਂ ਧੋਣ ਕੰਢਿਆਂ ਨਿੱਤ ।
ਢਲਵੇਂ ਕੂਲੇ ਹੋ ਗਏ, ਜਿਉਂ ਤਪੀਆਂ ਦੇ ਚਿੱਤ ।

ਕਿਧਰੇ ਝੰਗੀਆਂ ਵਲਵੀਆਂ, ਕੱਜੀਆਂ ਘਾਹ ਭੋਹ ਨਾਲ ।
ਧਰਤੀ ਅੰਦਰ ਰੇਸ਼ਮੀ, ਬਾਹਰ ਵੇਲਾਂ ਦਾ ਜਾਲ ।

ਕਿਧਰੇ ਪੰਛੀ ਕਿਸੇ ਨੇ ਪੱਤਰ ਟੁਕ ਬੇਸੁਧ ।
ਟਾਹਣੀਆਂ ਵਿਚੋਂ ਕੇਰਿਆ ਸਜਰਾ ਸਜਰਾ ਦੁਧ ।

ਕਿਧਰੇ ਕੰਮੀਆਂ, ਨਰਗਸਾਂ, ਕਿਧਰੇ ਖਿੜੇ ਗੁਲਾਬ ।
ਕਿਤੇ ਚੰਬੇਲੀ, ਮੋਤੀਏ, ਦੂਣੀ ਚੌਣੀ ਆਬ ।

ਸੁਟਣ ਫੁਲ ਸੁਰਾਂਗਲੇ ਕਿਰਨਾਂ ਚਾਰ ਚੁਫੇਰ ।
ਜਾਪੇ ਅਧੀ ਰਾਤ ਨੂੰ ਏਥੇ ਚੜ੍ਹੀ ਸਵੇਰ ।

ਜਲ-ਧਾਰਾਂ ਦੀ ਗੋਦ ਵਿਚ ਹੁੰਦੇ ਸੀਤ ਉਨ੍ਹਾਲ ।
ਤੇ ਪੌਣਾਂ ਨਖਰੇਲੀਆਂ ਛੂਹੀਆਂ ਪਿੰਡਿਆਂ ਨਾਲ ।

ਲੰਮ ਸਲੰਮੇਂ ਰੁਖ ਖੜੇ ਏਸ ਨਦੀ ਦੇ ਤੀਰ ।
ਕਰਦੇ ਛਾਂਵਾਂ ਸੰਘਣੀਆਂ, ਮਿਠੀਆਂ ਅਤੇ ਗੰਭੀਰ ।

ਢਲਣ ਬਹਾਰਾਂ ਨਾ ਕਦੇ, ਟੁਟ ਨਾ ਪੈਂਦੇ ਪੱਤ ।
ਨਹੀਂ ਅਨ੍ਹੇਰੇ ਸੰਘਣੇ, ਤੇ ਨਾ ਧੁੱਪਾਂ ਅੱਤ ।

ਸਿਖਰ ਦੁਪਹਿਰੀਂ ਏਸ ਥਾਂ ਵੱਸੇ ਸ਼ਾਂਤ ਸਵੇਰ ।
ਕੁਦਰਤ ਸੁਫ਼ਨੇ ਰਾਂਗਲੇ ਏਥੇ ਰਹੀ ਖਲੇਰ ।

ਕੁਝ ਕੁਝ ਪੰਛੀ ਬੋਲਦੇ ਆਪਣੀ ਆਪਣੀ ਭਾਂਤ ।
ਨਹੀਂ ਤਾਂ ਸਾਰੇ ਪਸਰਿਆ ਸ਼ਾਂਤੀ ਤੇ ਏਕਾਂਤ ।

ਘਾਹ ਚਰ ਰਹੀਆਂ ਹਰਨੀਆਂ, ਬਿਨ ਡਰ ਬਿਨ ਸੰਕੋਚ ।
ਫੁੱਲਾਂ ਨੂੰ ਮੂੰਹ ਮਾਰਦੇ ਹਨ ਨਿੱਕੇ ਹਰਨੋਟ ।

ਪੈਲਾਂ ਪਾਂਦੇ ਮੋਰ ਨੇ ਰੰਗਲੇ ਖੰਭ ਖਿਲਾਰ ।
ਟੁਰਦੀਆਂ ਘੁਗੀਆਂ ਲਾਲੀਆਂ ਆਪਣੀ ਹਿਕ ਉਭਾਰ ।

ਮਲਕ ਮਲਕੜੇ ਬੀਤਦੇ ਏਥੇ ਘੜੀਆਂ ਪਲ ।
ਕਾਹਲ ਨਾ ਏਥੇ ਜੱਗ ਦੀ, ਰੌਲਾ ਨਾ ਤਰਥਲ ।

ਹਨ ਮੁਸਕਾਨਾਂ ਮਹਿਕੀਆਂ, ਖਿੰਡੀ ਕੋਈ ਨਾ ਪੀੜ ।
ਹਸਦੀ ਰਸਦੀ ਜ਼ਿੰਦਗੀ, ਨਾ ਦੁਖਾਂ ਦੀ ਭੀੜ ।

['ਸ਼ਕੁੰਤਲਾ' ਵਿਚੋਂ

# ਸ਼ਿਕਾਰ ਤੇ ਸ਼ਿਕਾਰੀ

ਬਣ ਕੰਢੇ ਇਕ ਮ੍ਰਿਗ ਸੀ ਕਰਦਾ ਪਿਆ ਕਲੋਲ।
ਦੂਰ ਜੰਗਲ ਵਿਚ ਚਰ ਰਹੇ ਹੋਰ ਕਈ ਹਮਜੋਲ।

ਧੌਣ ਲਮੇਰੀ ਸੁਟਦਾ, ਜਾਪੇ ਬੜਾ ਨਿਹਾਲ।
ਧਰਤੀ ਤਾਈਂ ਖੁਰਚਦਾ ਆਪਣਿਆਂ ਸਿੰਗਾਂ ਨਾਲ।

ਨਾ ਇਹ ਜਾਣੇ ਦੁਖ ਕੀ ਹੁੰਦੇ ਵਿਚ ਜਹਾਨ।
ਵੈਰ-ਭਾਵ ਦੇ ਖ਼ਿਆਲ ਤੋਂ ਉਕਾ ਹੀ ਅਣਜਾਣ।

ਝਟ ਪਟ ਰੌਲਾ ਚੀਕਿਆ, ਬਿਗਲਾਂ ਦੀ ਘਨਘੋਰ।
ਕੁਝ ਘੋੜੇ ਦੀ ਟਪਾ ਟਪ, ਰਬ-ਪਹੀਆਂ ਦਾ ਸ਼ੋਰ।

ਕੰਨ ਚੁਕ ਲਏ ਮ੍ਰਿਗ ਨੇ, ਵੇਖੇ ਗਿੱਚੀ ਮੋੜ।
ਕਿਧਰੋਂ ਪਏ ਅਚਾਣਚਕ ਬਾਜ਼ ਅਚਿੰਤੇ ਦੌੜ।

ਇਹ ਰੌਲਾ ਨਹੀਂ ਏਸ ਸੀ ਸੁਣਿਆ ਕਦੇ ਰਵਾਲ। ।
ਉਪਜਿਆ ਡਰ ਤੇ ਸਹਿਮ ਦਾ ਪਹਿਲੀ ਵੇਰ ਖ਼ਿਆਲ ।

ਪਿੰਡਾ ਛੰਡਿਆ ਓਸ ਨੇ, ਆਪਾ ਲਿਆ ਸੰਭਾਲ ।
(ਜਿਉਂ) ਛੁਟੇ ਤੀਰ ਕਮਾਨ ਤੋਂ, ਉਡਿਆ ਤਿਖੀ ਚਾਲ ।

ਓਧਰ ਵਾਗਾਂ ਛੱਡੀਆਂ ਉਸ ਸਿਆਣੇ ਰਥਵਾਨ ।
ਵਿਚ ਬੈਠੇ ਦੁਸ਼ਅੰਤ ਨੇ ਸਾਂਭੇ ਤੀਰ ਕਮਾਨ ।

ਜਾਪੇ, ਮਾਨੋ ਮਹਾਂ ਦੇਵ ਪਿਨਾਕ ਧਨੁਖ ਨੂੰ ਤਾਣ ।
ਪਿਛੇ ਯੱਗ ਮ੍ਰਿਗ ਦੇ ਅਜ ਫਿਰ ਦੌੜੇ ਜਾਣ ।

ਮ੍ਰਿਗ ਲਈ ਤਾਂ ਆ ਗਿਆ ਗ਼ੈਬੋਂ ਕੋਈ ਭੁਚਾਲ ।
ਭਜਿਆ ਜੰਗਲ ਵਲ ਉਹ ਪਿਆਰੀ ਜਾਨ ਸੰਭਾਲ।

ਘੜੀ ਮੁੜੀ ਰਥ ਵਲ ਉਹ ਪਰਤ ਪਰਤ ਰਿਹਾ ਵੇਖ ।
ਤੀਰ ਕਮਾਨੋ ਛੁਟ ਕੇ ਮਤੇ ਵਿੰਨ੍ਹ ਦਏ ਲੇਖ ।

ਏਸੇ ਡਰ ਤੋਂ ਸਹਿਮ ਕੇ ਪਿੰਡਾ ਰਿਹਾ ਸਮੇਟ ।
ਤੇ ਨਠਦਾ ਸ਼ਾਹ-ਜ਼ੋਰ ਉਹ ਕੱਠਾ ਕਰਕੇ ਪੇਟ ।

ਏਡੀ ਵਡੀ ਚੌਕੜੀ ਭਰਦਾ ਡਰ ਦੇ ਨਾਲ ।
ਮਾਨੋ ਲੱਗੇ ਪੈਰ ਨਾ ਧਰਤੀ ਉਤੇ ਰਵਾਲ ।

ਲੰਮੀਆਂ ਸਿੰਗੀਆਂ ਮੁੜਵੀਆਂ, ਲੁਸ ਲੁਸਦੀ ਮ੍ਰਿਗਛਾਲ ।
ਲੰਮੀਆਂ ਲੰਮੀਆਂ ਚੌਕੀਆਂ, ਦੂਰ ਮੰਜ਼ਲ ਦੀ ਭਾਲ ।

ਓਧਰ ਵਾਗਾਂ ਢਿੱਲੀਆਂ ਛਡ ਦਿਤੀਆਂ ਰਥਵਾਨ ।
ਘੋੜਿਆਂ ਨੇ ਵੀ ਆਪਣੀਆਂ ਹਿਕਾਂ ਲਈਆਂ ਤਾਣ ।

ਏਦਾਂ ਪਿਛੇ ਹਰਨ ਦੇ ਦੌੜੇ ਉਹ ਸਿਰ ਤੋੜ ।
ਹਿਲਦੇ ਮੂਲੋਂ ਦਿੱਸਦੇ ਨਾ ਜੁੱਸੇ ਦੇ ਜੋੜ ।

ਦਿਸਣ ਕਲਗੀਆਂ ਸਿਰ ਦੀਆਂ ਹਿਲਦੀਆਂ ਨਹੀਂ ਰਵਾਲ ।
ਖੁਰਾਂ ਉਡਾਈ ਧੂੜ ਨਾ ਛੂੰਹਦੀ ਪਿੰਡਿਆਂ ਨਾਲ ।

ਦੌੜਣ ਪੁੱਤਰ ਪੌਣ ਦੇ ਲਾਕੇ ਸਾਰਾ ਤ੍ਰਾਣ ।
ਮਾਨੋ ਸੂਰਜ, ਇੰਦਰ ਦੇ ਘੋੜਿਆਂ ਤਾਈਂ ਹਰਾਣ ।

ਮ੍ਰਿਗ ਵਿਚਾਰਾ ਰਹਿ ਗਿਆ ਰਥ ਤੋਂ ਥੋੜੀ ਦੂਰ ।
ਦੌੜ ਦੌੜ ਕੇ ਹੰਭਿਆ, ਥਕ ਟੁਟ ਹੋਇਆ ਚੂਰ ।

ਰਾਜੇ ਹੁਣ ਝਟ ਧਨੁਖ ਤੇ ਚਾੜ੍ਹ ਲਿਆ ਮੁੜ ਬਾਣ ।
ਤੇ ਬੰਨ੍ਹ ਸ਼ਿਸ਼ਤ ਸ਼ਿਕਾਰ ਨੂੰ ਚੰਗੂੰ ਲਿਆ ਨਿਸ਼ਾਨ ।

ਜਦੋਂ ਸ਼ਿਕਾਰੀ ਦੂਰ ਤੋਂ ਮਾਰਨ ਲਗਾ ਤੀਰ ।
ਤਾਂ ਦੂਰੋਂ ਆਵਾਜ਼ ਇਕ ਆਈ ਵੇਲਾਂ ਚੀਰ :

"ਠਹਿਰੀਂ ਰਾਜਾ ! ਸੰਭਲੀਂ, ਪਲ ਭਰ ਰੋਕੀਂ ਤੀਰ ।
ਬਚੜਾ ਸਾਡਾ ਲਾਡਲਾ, ਕੋਮਲ ਮਧੁਰ ਸਰੀਰ ।

ਨਾਜ਼ਕ ਇਦ੍ਹੇ ਸਰੀਰ ਨੂੰ ਵਿੰਨ੍ਹਣਾ ਤੀਰਾਂ ਨਾਲ ।
ਏਦਾਂ ਜੀਕਰ ਫੁੱਲਾਂ ਨੂੰ ਲੂਹ ਸੁਟਣਾ ਅਗ ਬਾਲ ।

ਇਹ ਨਿਰਦੋਸ਼ੀ ਜਿੰਦੜੀ ਸਜਰੀ ਵਾਂਗ ਸਵੇਰ ।
ਤਕਦੀ, ਬਲਦੀ, ਬੋਲਦੀ ਪਲ ਵਿਚ ਹੋਸੀ ਢੇਰ ।

ਸੁਤੀਆਂ ਚੁੰਗੀਆਂ ਇਸਦੀਆਂ, ਤਕ ਤਕ ਮੀਟੇ ਨੈਣ ।
ਰੋਸਣ ਮਾਵਾਂ-ਹਰਨੀਆਂ ਪਾ ਪਾ ਡੂੰਘੇ ਵੈਣ ।

ਤਦ ਇਸ ਸ਼ਾਂਤ ਸਥਾਨ ਤੇ ਮਚ ਜਾਸੀ ਕੁਰਲਾਟ ।
ਪਾਣੀ ਤੜਫੇ ਨਦੀ ਦਾ, ਟੋਟੇ ਹੋਸੀ ਘਾਟ ।"

['ਸ਼ਕੁੰਤਲਾ' ਵਿਚੋਂ

## ਵਤਨੀ

ਪੱਤੀ ਪੱਤੀ ਨਿਖਰੀ ਹੋਈ
ਫੁਲ ਫੁਲ ਉਤੇ ਆਬ ।
ਬੱਦਲ, ਬਰਫ਼ਾਨੀ ਟੀਸੀ
ਇਉਂ ਲੰਘ ਰਹੇ,
ਕਿਸੇ ਪਰੀ ਮੂੰਹ ਤੋਂ ਮਲਕੜੇ
ਸਰਕੇ ਜਿਵੇਂ ਨਕਾਬ ।

ਇਸ ਧਰਤੀ ਦੀ ਮਹਿਕੀ ਹਿਕ ਵਿਚ
ਸੁਫ਼ਨੇ ਰਹੇ ਨੇ ਜਾਗ ।
ਝੂਮ ਰਹੀ ਏ ਸਾਰੀ ਵਾਦੀ
ਛਿੜੇ ਨੇ ਅਦਭੁਤ ਰਾਗ ।

...... ...... ......

ਫਿਰਦੇ ਤੱਕਾਂ ਖ਼ੁ ਗ,
ਤੇ ਗੀਤਾਂ ਵਿਚਕਾਰ ।
ਮੂੰਹ ਸਖਣੇ ਬੇਆਬ ।
ਮਾਨਣ ਆਏ ਸੁੰਦਰਤਾ ਪਰ
ਲੈ ਅਖੀਆਂ ਬੇਰਾਗ ।

...... ...... ......

ਪਰ-ਅਧੀਨਤਾ ਦੇ ਜੀਵਨ ਵਿਚ
ਮਹਿਕ ਸਕਣ ਕਿੰਜ ਖ਼ਾਬ !
ਜਾਗ ਸਕਣ ਕਿੰਜ ਰਾਗ !
ਸਦੀਆਂ ਤੋਂ ਇਹ ਮੇਰੇ ਵਤਨੀ
ਗ਼ੈਰਾਂ ਦੇ ਮੁਹਤਾਜ !

## ਮੈਂ ਪਿਆਰਾਂ

ਮੈਂ ਪਿਆਰਾਂ ਬਾਤਾਂ ਪਾਂਵਦੇ,
ਅਰਸ਼ਾਂ ਦੇ ਤਾਰੇ ।
ਤੇ ਸੰਗ ਸੰਗ ਪਰਬਤ ਟੀਸੀਆਂ
ਭਰਦੀਆਂ ਹੁੰਗਾਰੇ ।

ਮੈਂ ਪਿਆਰਾਂ ਚੀਲਾਂ ਸਾਵੀਆਂ
ਜਿਨ੍ਹਾਂ ਦੀ ਛਾਵੇਂ ।
ਪਏ ਖੋਹਲਣ ਲੁਕਵਾਂ ਭੇਦ ਕੋਈ
ਗੁੰਗੇ ਪਰਛਾਵੇਂ ।

ਮੈਂ ਪਿਆਰਾਂ ਸੁੰਦਰ ਵਾਦੀਆਂ,
ਨਚਦੀਆਂ ਜਲਧਾਰਾਂ ।
ਜਿਥੇ ਕਦੇ ਨ ਹੌਕੇ ਭਰਦੀਆਂ
ਜ਼ਿੰਦਗੀ ਦੀਆਂ ਹਾਰਾਂ ।

ਮੈਂ ਪਿਆਰਾਂ ਪਰਬਤ ਰਾਂਗਲੇ,
ਰਸ ਭਰੇ ਨਜ਼ਾਰੇ ।
ਜਿਥੇ ਕੁਦਰਤ ਪਰਮ ਅਨੰਦ ਵਿਚ
ਪਈ ਸੁਫਨ ਫੁਹਾਰੇ ।

ਮੈਂ ਪਿਆਰਾਂ ਸੋਨ-ਸੰਗੀਤ ਭਰੇ
ਸਤਰੰਗੇ ਪਾਣੀ ।
ਆ ਕੰਢਿਆਂ ਤੇ ਚੁੰਗੀਆਂ ਭਰੇ
ਮ੍ਰਿਗਾਂ ਦੀ ਢਾਣੀ ।

ਮੈਂ ਪਿਆਰਾਂ ਮਹਿਰਮ ਦਿਲਾਂ ਦੇ
ਖ਼ਾਮੋਸ਼ ਸਿਤਾਰੇ ।
ਜੋ ਜੁਗ ਜੁਗ ਜੀਣੀ ਸਾਂਝ ਦੇ
ਨਿਤ ਕਰਨ ਇਸ਼ਾਰੇ ।

ਮੈਂ ਪਿਆਰਾਂ ਪਈ ਅਛੋਹ ਚਿਰੋਕੀ
ਟੀਸੀ ਕੁਆਰੀ ।
ਜਿਹੜੀ ਇਕ ਮਨੁਖੀ ਛੁਹ ਤਾਈਂ
ਸਿਕ ਸਿਕ ਹੈ ਹਾਰੀ ।

ਮੈਂ ਪਿਆਰਾਂ ਸੁੰਦਰ ਪੰਛੀਆਂ ਦੇ
ਰੈਣ ਬਸੇਰੇ ।
ਜਿਥੇ ਮਹਿਕਣ ਨਾਲ ਸੰਗੀਤ ਦੇ
ਖ਼ਾਮੋਸ਼ ਹਨੇਰੇ ।

ਮੈਂ ਪਿਆਰਾਂ ਸ਼ਫ਼ਕ–ਸ਼ਿੰਗਾਰੀਆਂ
ਸਿਖਰਾਂ ਬਰਫ਼ਾਨੀ ।
ਤਕ ਜਿਨ੍ਹਾਂ ਨੂੰ ਚੇਤੇ ਆਏ
ਧਰਤ ਦੀ ਲਹੂ ਕਹਾਣੀ ।

# ਖ਼ੁਰਮਾਨੀ ਦਾ ਬੂਟਾ

ਮੈਂ ਖ਼ੁਰਮਾਨੀ ਦਾ ਬੂਟੜਾ ।
ਤੇਰੇ ਸ਼ਹਿਰ ਦੇ ਨੇੜੇ ਵੱਸਦਾ,
ਦਿਲਕਸ਼ ਮੇਰਾ ਗਿਰਾਂ ।
ਇਕ ਢਾਰੇ ਦੇ ਸਾਹਮਣੇ
ਮੈਂ ਮੱਲ ਖੜਾ ਕੁਝ ਥਾਂ ।
ਮੈਂ ਨਿੱਕੀ ਜਿਹੀ ਜਿੰਦੜੀ
ਨਾ ਕੋਈ ਸ਼ਾਖ ਨਾ ਮੇਵਾ ।
ਵਰ੍ਹੇ ਵਿਚ ਇਕ ਵਾਰ ਹੀ
ਆਣ ਮੇਰੇ ਤੇ ਰੇਗਾ ।
ਮੈਨੂੰ ਭਰ ਖ਼ੁਰਮਾਨੀਆਂ
ਮੈਂ ਦੇਵਾਂ ਇਕ ਵਾਰ ।
ਮੈਂ ਖ਼ੁਰਮਾਨੀ ਦਾ ਬੂਟੜਾ ।

ਇਕ ਤੀਵੀਂ ਮੈਨੂੰ ਹਲੂਣਦੀ
ਆਵੇ ਜਦੋਂ ਹੁਨਾਲ।
ਭੁੱਜੇ ਧਰਤੀ ਤੇ ਖੜਾ
ਖਿੜ ਖਿੜ ਹਸੇ ਬਾਲ।
ਤੇ ਮੈਂ ਹੋਵਾਂ ਨਿਹਾਲ।
ਬੈਂਤ ਵਾਂਗ ਹੈ ਨਾ ਮੇਰੀ
ਸੁੰਦਰ ਸਵਛ ਨੁਹਾਰ।
ਭਰਿਆ ਨਾਲ ਗ਼ਰੂਰ ਦੇ
ਨਹੀਂ ਸਫ਼ੈਦੇ-ਹਾਰ।
ਮੈਂ ਤਾਂ ਖੁਰਮਾਨੀ ਦਾ ਬੂਟੜਾ।
ਕੀਰ ਸ਼ਹਿਰ ਦੇ ਲਾਗੇ ਵਸਦਾ,
ਦਿਨਕਮ ਮੇਰਾ ਗਿਰਾਂ।
ਦਿਨਕਮ ਪਿੰਡ ਦੇ ਤਿੰਨ ਜਣਿਆਂ ਨੂੰ
ਮੈਂ ਤਾਂ ਪਿਆਰ ਕਰਾਂ।
ਇਕ ਬਾਲ,
ਦੂਜਾ ਗਭਰੂ,
ਤੀਜੀ ਇਕ ਮੁਟਿਆਰ।
ਤਿੰਨੇ ਮੇਰੇ ਵਾਂਗ ਨੇ ਸਾਦਾ, ਚੁਪ, ਅਡੋਲ।
ਦੋਖੀ ਨਾ ਉਹ ਕਿਸੇ ਦੇ, ਮੇਰੇ ਵਾਂਗ ਅਬੋਲ।

ਅਪਰੈਲ ਮਹੀਨਾ ਸਭ ਤੋਂ ਸੁੰਦਰ,
ਪੋਲੀ ਪੋਲੀ ਭੋਂ ।
ਅਪਰੈਲ ਮਹੀਨਾ ਸੁੰਦਰ,
ਵਰਖਾ ਵਰ੍ਹੀ ਅਕਾਸ਼ਾਂ ਤੋਂ ।
ਮੁੜ ਲਿਸ਼ਕੀਆਂ ਸੂਰਜ–ਕਿਰਨਾਂ,
ਆਨੰਦ ਅੰਦਰ ਚਿਤ ।
ਅਪਰੈਲ ਮਹੀਨਾ ਡਾਢਾ ਸੁੰਦਰ,
ਕਹੀ ਰਾਂਗਲੀ ਰੁਤ !
ਰੁਖ ਸੁਫ਼ੈਦੇ ਦੇ ਖੜੇ, ਉਚੇ ਉਚੇ ਦੂਰ ।
ਮੈਂ ਖੁਰਮਾਨੀ ਦਾ ਬੂਟੜਾ, ਫੁਲਾਂ ਸੰਗ ਭਰਪੂਰ ।
ਮੈਂ ਖੁਰਮਾਨੀ ਦਾ ਬੂਟੜਾ ।

ਤਿੰਨ ਜੀਅ ਮੈਨੂੰ ਪਿਆਰੜੇ –
ਮੁਟਿਆਰ, ਗਭਰੂ, ਬਾਲ ।
ਫ਼ਾਤਮਾਂ ਨਾਂ ਮੁਟਿਆਰ ਦਾ,
ਗਭਰੂ ਇਬਰਾਹੀਮ,
ਅਹਿਮਦ ਨਿਕਾ ਬਾਲ ।
ਨਿਕਾ ਅਹਿਮਦ ਉਸ ਫੁਲ ਵਾਂਗ
ਜੋ ਤ੍ਰੇਲ ਨੇ ਦਿਤਾ ਧੋ ।

ਲਸ ਲਸ ਕਰਦੀ ਫ਼ਾਤਮਾਂ,
ਪਿੰਡਾ ਗ਼ੋਰਾ ਅਛੂਹ ।
ਇਬਰਾਹੀਮ ਮਲੂਕੜਾ,
ਉਚਾ, ਪਤਲਾ ਛੈਲ ।
ਇਕ-ਕਮਰਾ ਛੰਨ ਤ੍ਰਿਹਾਂ ਕੋਲ,
ਦਸ ਫੁਟਾਂ ਦੀ ਫੈਲ ।

ਮੈਂ ਖੁਰਮਾਨੀ ਦਾ ਬੂਟੜਾ ।
ਕਦੇ ਕਦਾਈਂ ਝੁਕਾਂ ਅਗਾਹਾਂ,
ਕਮਰੇ ਦੇ ਵਿਚ ਝਾਕਾਂ ।
ਇਕ ਪੁਰਾਣੀ ਸਫ਼ ਪਈ ਵੇਖਾਂ,
ਕੰਬਲ ਹੋਇਆ ਫਾਂਕਾਂ ।
ਕੰਧ ਉਤੇ ਇਕ ਟੁਟਾ ਸ਼ੀਸ਼ਾ
ਮੈਨੂੰ ਨਜ਼ਰੀਂ ਆਵੇ ।
ਫ਼ਰਸ਼ ਉਤੇ ਇਕ ਫਟਿਆ ਲੀੜਾ,
ਇਕ ਸਫ਼ ਹਡੀਆਂ ਕੜਕਾਵੇ ।
ਮੈਂ ਖੁਰਮਾਨੀ ਦਾ ਬੂਟੜਾ
ਝਾਤ ਛੰਨ ਵਿਚ ਪਾਵਾਂ ।
ਤੇ ਸ਼ਰਮ ਆਪਣੇ ਹੀ ਫੁਲਾਂ ਤੋਂ
ਮੈਂ ਪਿਆ ਖਾਵਾਂ ।

ਪਿਛਲੀ ਰਾਤ ਇਹ ਸੁਹਣੇ ਲੋਕੀ
ਬੱਤੀ ਬਾਲ ਨਾ ਸੱਕੇ ।
ਸਦਕਾ ਚੰਨ ਚਾਨਣੀ ਦਾ ਜੋ
ਮੈਂ ਇਹ ਜੀਊੜੇ ਤੱਕੇ ।
ਮੂੰਹ ਸਨ ਬੜੇ ਉਦਾਸ ।
ਪਹਿਲਾਂ ਉਹਨਾਂ ਬਹਿ ਜ਼ੈਤੂਨ ਤੇ
ਸੀ ਅੰਨ ਪਾਣੀ ਛਕਿਆ ।
ਤਦ ਇਕ ਦੂਜੇ ਦੀਆਂ ਅਖੀਆਂ ਅੰਦਰ
ਉਹਨਾਂ ਤਕਿਆ ।
ਫਿਰ ਲਈ ਅੰਗੜਾਈ ।
ਚਿਟਾ ਸੀ ਮੇਰੇ ਫੁਲਾਂ ਵਾਂਗੂ
ਦੁਧ-ਚਿੱਟਾ ਅਸਮਾਨ ।
ਅਤੇ ਸਫੈਦੇ ਇਸਦੀਆਂ
ਟੀਸੀਆਂ ਨੂੰ ਹਥ ਪਾਣ ।
ਫ਼ਾਤਮਾਂ ਇਬਰਾਹੀਮ ਦੇ
ਪੈ ਗਈ ਇਕ ਪਾਸੇ ਹੋ ।
ਬਾਰੀ ਵਲ ਮੁੜਿਆ ਰਿਹਾ
ਮੂੰਹ ਗੋਲ ਤੇ ਗੋਰਾ ਅਛੂਹ ।
ਅਖ ਨਾ ਲਗੀ ਬਿੰਦ ਭਰ
ਉਤੋਂ ਗਿਆ ਸਵੇਰਾ ਹੋ ।

ਖੁਰਮਾਨੀ ਦਾ ਬੂਟੜਾ
ਸਭ ਤੋਂ ਪਹਿਲਾਂ ਫੁਲ ਝਾੜੇ ।
ਮੈਂ ਖੁਰਮਾਨੀ ਦਾ ਬੂਟੜਾ,
ਮੈਂ ਆਪਣੇ ਫੁਲ ਝਾੜੇ ।

ਧਰਤੀ ਸਾਰੀ ਚਿਟੀ ਚਿਟੀ,
ਮੇਰਾ ਸਿਰ ਸਾਵਾ ਸਾਵਾ ।
ਮੇਰੀ ਹਿਕ ਚੁੰਘਣ ਖੁਰਮਾਨੀਆਂ,
ਇਹ ਸਮਾਂ ਸੁਹਾਵਾ ।

ਜੂਨ ਮਹੀਨਾ ਆਵੇਗਾ,
ਸਿਰ ਸੂਰਜ ਤਪਸੀ ।
ਇਕ ਇਕ ਖੁਰਮਾਨੀ ਧੁਪ ਪੀ
ਵਧ ਫੁਲ ਤੇ ਪਕਸੀ ।

ਮੇਰੀਆਂ ਖੁਰਮਾਨੀਆਂ ਵਿਚ
ਖੰਡ ਤੇ ਸ਼ਹਿਦ ਰਸਸੀ ।

ਮੈਂ ਖੁਰਮਾਨੀ ਦਾ ਬੂਟੜਾ,
ਜੂਨ ਮਹੀਨਾ ਆਸੀ,
ਰਸ-ਭਰੀਆਂ ਮੁਠ ਖੁਰਮਾਨੀਆਂ
ਤਦ ਅਹਿਮਦ ਖਾਸੀ ।

ਮੈਂ ਖੁਰਮਾਨੀ ਦਾ ਬੂਟੜਾ

ਮੈਨੂੰ ਚਿੰਤਾ ਲੱਗੀ :

ਮੈਂ ਸੋਚਾਂ ਰੁਤ ਅੰਗੂਰ ਚੁਣਨ ਦੀ

ਹੈ ਹੁਣ ਮੁੱਕੀ।

ਕੰਮ ਇਬਰਾਹੀਮ ਨੂੰ ਕੋਈ ਨਾ,

ਬੇਕਾਰੀ ਢੁੱਕੀ।

ਹੁਣ ਦੋ ਲਿਰਾ* ਮਜ਼ਦੂਰੀ ਭੀ

ਉਹਦੀ ਸਗੋਂ ਗੁਆਚੀ।

ਉਹ ਭੌਂਦਾ ਫਿਰੇ ਬਜ਼ਾਰਾਂ ਵਿਚ,

ਉਸ ਹਰ ਥਾਂ ਜਾਚੀ।

ਰੋਟੀ, ਜ਼ੈਤੂਨ ਤੇ ਤੇਲ ਲਈ

ਧੇਲਾ ਨਹੀਂ ਪੱਲੇ ।

ਮੈਂ ਸੋਚਾਂ :

ਲੋਕਾਂ ਤਾਈਂ ਉਹ

ਕਿਉਂ ਜੀਣ ਨਾ ਦੇਂਦੇ ?

ਲੋਕਾਂ ਨੂੰ ਇਕ ਬ੍ਰਿਛ ਵਾਂਗ ਭੀ

ਥੀਣ ਨਾ ਦੇਂਦੇ ?

ਮੈਂ ਖੁਰਮਾਨੀ ਦਾ ਬੂਟੜਾ,

---

*ਲਿਰਾ–ਤੁਰਕੀ ਦਾ ਇਕ ਛੋਟਾ ਸਿੱਕਾ

—ਅਹਿਮਦ, ਇਬਰਾਹੀਮ, ਫ਼ਾਤਮਾ ਦੇ ਲਈ
ਆਂਡੇ, ਖੰਡ ਤੇ ਮਾਸ, ਇਹ ਸਭ ਕੁਝ ਜਿੰਦ ਮੇਰੀ।
ਚਿੰਤਾ ਮੇਰੀ ਹੁੰਦੀ ਜਾਵੇ ਸਗੋਂ ਤਿਖੇਰੀ –

ਇਕ ਸੋਮਵਾਰ,
ਉਹ ਮੋਟਾ ਬੰਦਾ ਹਥ ਵਿਚ ਥੈਲਾ,
ਸੀ ਮੁੜ ਆਇਆ।
ਸ਼ਤਰੂ ਵਾਂਗ ਹੀ ਤਕਦਾ ਉਹ ਮੇਰੀ ਵੱਲੇ।
ਮੈਂ ਵੀ ਸ਼ਤਰੂ ਵਾਂਗ ਤਕਦਾ ਉਹਦੀ ਵੱਲੇ।
ਬੂਹੇ ਤੇ ਇਬਰਾਹੀਮ ਖੜਾ
ਘਬਰਾਇਆ ਹੋਇਆ।
ਲਾ ਡੂੰਘੀ ਨੀਝ ਉਹ ਤਕ ਰਿਹਾ
ਉਸ ਮੋਟੜ ਤਾਈਂ।
ਨਿਕੇ ਅਹਿਮਦ ਲਈ
ਇਹ ਡਿਗੀ ਕਿਤੋਂ ਬਲਾਈਂ।
ਇਕ ਸਹਿਮੇਂ ਲੇਲੇ ਵਾਂਗ
ਖੜਾ ਉਹ ਮੂੰਹ ਲਮਕਾਈ।

ਮੈਂ ਖੁਰਮਾਨੀ ਦਾ ਬੂਟੜਾ,
ਮੇਰੇ ਤਨ ਤੇ ਪੀਲਾ ਪੀਲਾ ਜਿਹਾ
ਇਕ ਕਾਗ਼ਜ਼ ਲਗਾ।

ਲਿਖਿਐ : "ਇਬਰਾਹੀਮ ਟੈਕਸ ਦੀ ਰਕਮ **ਨਾ** ਤਾਰੀ,
ਇਸ ਲਈ ਹੋਇਆ ਹੁਣ ਤੋਂ ਇਹ ਬੂਟਾ ਸਰਕਾਰੀ।"
ਨਹੀਂ, ਮੈਨੂੰ ਹਥ ਨਾ ਲਾਵੋ।
ਮੈਂ ਤਾਂ ਇਕੋ ਵਾਰ ਹਾਂ ਇਕ ਵਰ੍ਹੇ 'ਚ ਫਲਦਾ।
ਤੇ ਬਿਨ ਮਿਰੀਆਂ ਖੁਰਮਾਨੀਆਂ
ਉਹਨਾਂ ਨੂੰ ਕੁਝ ਨਾ ਲਭਦਾ।
ਤੇ ਇਕ ਦੁਪਹਿਰੀਂ ਤਕਿਆ ਮੈਂ, ਦੂਰੋਂ ਲਭੇ—
ਬੜੇ ਉਚੇਰੇ ਖੜੇ ਸਫੈਦੇ, ਸੱਜੇ—ਖੱਬੇ।
ਤੇ ਮੈਂ ਬਣਿਆ ਬਾਲਣ ਸਿਆਲ ਦਾ
ਛੇ ਲਿਰਾ 'ਚ ਵਿਕਿਆ।

[ਤੁਰਕੀ ਦੇ ਇਕ ਕਵੀ ਦੀ ਕਵਿਤਾ ਦਾ ਅਨੁਵਾਦ

## ਮਾਂ ਨੀ ! ਕੋਈ ਬਾਤ ਸੁਣਾ

"ਇਕ ਸੀ ਰਾਜਾ, ਇਕ ਸੀ ਰਾਣੀ,"
ਮੈਂ ਨਹੀਂ ਸੁਣਨੀ ਗਲ ਪੁਰਾਣੀ,
ਕੋਈ ਨਵੀਂ ਕਹਾਣੀ ਪਾ,
ਮਾਂ ਨੀ ਕੋਈ ਬਾਤ ਸੁਣਾ।

"ਮਹਿਲਾਂ ਦੇ ਵਿਚ ਇਕ ਸ਼ਹਿਜ਼ਾਦੀ,
ਰੂਪ ਦੀ ਟੁਕੜੀ, ਦਿਲ ਦੀ ਸਾਦੀ",
ਇਹ ਵੀ ਸੁਣ ਸੁਣ ਲਥ ਗਿਆ ਚਾਅ,
ਮਾਂ ਨੀ ਕੋਈ ਬਾਤ ਸੁਣਾ।

"ਕੋਹ ਕਾਫ਼ਾਂ ਦੀ ਦੇਓ-ਕਹਾਣੀ,
ਕੈਦਣ ਇਕ ਪਰੀਆਂ ਦੀ ਰਾਣੀ",
ਨਾ, ਅਜ ਬਾਤ ਨਵੇਰੀ ਪਾ,
ਮਾਂ ਨੀ ! ਕੋਈ ਬਾਤ ਸੁਣਾ ।

"ਕਹਿੰਦੇ ਇਕ ਸੀ ਧਰਮੀ ਰਾਜਾ,
ਖੁਸ਼ ਰਹਿੰਦੀ ਸੀ ਜਿਸਦੀ ਪਰਜਾ",
ਪਰ ਨਹੀਂ ਸਾਡਾ ਉਸ ਸੰਗ ਵਾਹ,
ਮਾਂ ਨੀ ! ਕੋਈ ਬਾਤ ਸੁਣਾ ।

ਕੋਈ ਕਹਾਣੀ ਇਸ ਧਰਤੀ ਦੀ,
ਕੋਈ ਕਹਾਣੀ ਇਸ ਬਸਤੀ ਦੀ,
ਅਜ ਕੋਈ ਬਾਤ ਏਸਦੀ ਪਾ,
ਮਾਂ ਨੀ ! ਕੋਈ ਬਾਤ ਸੁਣਾ ।

ਸਾਡਾ ਰਾਜਾ, ਸਾਡੀ ਪਰਜਾ,
ਇਹ ਕਿਉਂ ਉਚਾ ਨੀਵਾਂ ਦਰਜਾ,
ਅਜ ਮੈਨੂੰ ਇਹ ਗੱਲ ਸਮਝਾ,
ਇਹਨਾਂ ਦੀ ਕੋਈ ਬਾਤ ਸੁਣਾ ।

## ਬੰਦਾ

ਜੁਗਾਂ ਜੁਗਾਂ ਤਿਕ ਧਰਤੀ ਬਣ ਕੇ
ਪਈ ਰਹੀ ਬੇਜਾਨ,
ਸਖਣੀ ਸੁਨਮ-ਸਾਨ ।
ਨਾਚ ਲਈ ਨਾ ਪੈਰ ਧੜਕਿਆ,
ਗਾਣ ਲਈ ਨਾ ਗਲਾ ਥਰਕਿਆ,
ਜ਼ਿੰਦਗੀ ਨੇ ਕਈ ਰੂਪ ਵਟਾਏ,
ਸਦਾ ਲਈ ਕਈ ਚਿੰਨ੍ਹ ਮਿਟਾਏ,

ਲਖ ਪੱਤੀਆਂ ਹਿੱਲੀਆਂ,
ਲਖ ਖੰਭ ਫੜਕੇ।
ਲਖ ਦਰਿਆਂ ਦੀ ਹਿਕ ਅੰਦਰ
ਲਖ ਜੋਬਨ ਛਲਕੇ।
ਆਬਸ਼ਾਰਾਂ ਨੇ ਗੀਤ ਅਲਾਏ,
ਨਚ ਨਚ ਸਾਗਰ ਦੇ ਸੀਨੇ ਤੇ
ਲਹਿਰਾਂ ਨੇ ਕਈ ਸਮੇਂ ਲੰਘਾਏ।

ਪਰ ਕਿਤੇ ਨਾ ਦਿੱਸੀ ਅੱਖ
ਇਨ੍ਹਾਂ ਨੂੰ ਤੱਕਣ ਵਾਲੀ।
ਪਰ ਕਿਤੇ ਨਾ ਜੰਮੀ ਅਕਲ
ਇਨ੍ਹਾਂ ਨੂੰ ਸਮਝਣ ਵਾਲੀ।
ਹਾਰ ਗਈਆਂ ਨਚ ਨਚ ਇਹ ਲਹਿਰਾਂ,
ਗਾ ਗਾ ਕੇ ਆਬਸ਼ਾਰਾਂ।
ਅਖ ਰਹੀ ਜ਼ਿੰਦਗੀ ਦੀ ਐਪਰ
ਖ਼ਾਲੀ ਖ਼ਾਲੀ, ਸਖਣੀ ਸਖਣੀ,
ਸੁੰਨੀ ਸੁੰਨੀ, ਬਿਨਾਂ ਖ਼ੁਮਾਰੀ।
ਇਸੇ ਤਰ੍ਹਾਂ ਸੈਆਂ ਜੁਗ ਬੀਤੇ......

ਇਕ ਦਿਨ ਚੜ੍ਹਿਆ ਸ਼ਾਨਾਂ ਭਰਿਆ-
ਤੇ ਜ਼ਿੰਦਗੀ ਦੀ ਕੁਖੋਂ ਹੋਇਆ
ਮਾਨੁੱਖ ਪੈਦਾ। ......
ਧਰਤੀ ਰਹੀ ਨਾ ਸਖਣੀ ਸਖਣੀ,
ਸੁੰਨੀ ਸੁੰਨੀ, ਖ਼ਾਲੀ ਖ਼ਾਲੀ।
ਲਖ ਸੀਨੇ ਧੜਕੇ,
ਲਖ ਬੁਲ੍ਹ ਫਰਕੇ,
ਲਖ ਬਾਜ਼ੂ ਉਠੇ ਤੇ ਪੈਰ ਅਨੂਠੇ,
ਜ਼ਿੰਦਗੀ ਗਾ ਉਠੀ।
ਕੋਈ ਖ਼ੁਸ਼ੀ ਅਨੂਠੀ,
ਇਹਦੇ ਅੰਦਰ ਭਰ ਗਈ।
ਤੇ ਪੈਦਾ ਹੋਈ ਇਹਦੀ ਚਾਲ 'ਚ ਤੇਜ਼ੀ।
ਸਮਿਆਂ ਦੀਆਂ ਹੱਦਾਂ ਇਹਦੀ ਪਕੜ 'ਚ ਆਈਆਂ,
ਵਿੱਥਾਂ ਦੀਆਂ ਹੱਦਾਂ ਇਹਦੇ ਪੈਰ ਸਮਾਈਆਂ।

ਇਸ ਨਵ ਜਨਮੇਂ ਦੀ
ਅਖ ਉਤਾਂਹ ਜਾਂ ਉਠੀ-
ਸੂਰਜ ਦੀ ਗਰਮੀ,
ਬਿਜਲੀ ਦੀ ਸ਼ਕਤੀ,

ਆਬਸ਼ਾਰ ਦੀ ਤਾਕਤ,
ਪੌਣਾਂ ਦੀ ਤੇਜ਼ੀ,
ਇਹਦੀ ਸੇਵਾ 'ਚ ਲਗੀਆਂ,
ਇਹਦੀ ਅਕਲ ਨੇ ਠਗੀਆਂ।
ਜ਼ਿੰਦਗੀ ਲਈ ਲਭੀਆਂ ਇਹਨੇ ਲਖਾਂ ਖ਼ੁਸ਼ੀਆਂ,
ਕਿਤੋਂ ਭਾਲ ਲਿਆਇਆ ਇਹ ਆਸਾਂ ਲੁਕੀਆਂ।
ਇਹ ਕ੍ਰਿਤ ਤੋਂ ਆਪਣੀ ਖ਼ੁਦ ਕਰਤਾ ਬਣਿਆ,
ਤੇ ਆਪਣਾ ਤਾਣਾ ਇਹਨੇ ਆਪੀਂ ਤਣਿਆ।
ਇਹ ਹੋਣੀ ਦਾ ਮਾਲਕ, ਕਿਸਮਤ ਦਾ ਵਾਲੀ,
ਤੇ ਜ਼ਿੰਦਗੀ ਦੇ ਸੁਹਣੇ ਇਸ ਬਾਗ਼ ਦਾ ਮਾਲੀ–
ਫੁਲ ਪੈਦਾ ਕੀਤੇ ਇਹਨੇ ਉਹ ਉਹ ਏਥੇ,
ਫਲ ਪੈਦਾ ਕੀਤੇ ਇਹਨੇ ਉਹ ਉਹ ਏਥੇ,
ਕਿ ਮਹਿਕ ਉਠੀ ਜ਼ਿੰਦਗੀ ਦੀ ਛਾਤੀ,
ਤੇ ਇਹਦੇ ਅੱਗੇ
ਹੈ ਫਿਕੀ ਪੈ ਗਈ ਸੁਰਗਾਂ ਦੀ ਝਾਤੀ।

ਇਹ ਸਿਰਜਣਹਾਰਾ, ਪਾ ਇਹਦਾ ਇਸ਼ਾਰਾ,
ਜੁਗ ਪਲਟਾ ਖਾਵੇ ਸਾਰੇ ਦਾ ਸਾਰਾ।
ਇਹ ਨਾਨਕ, ਇਹ ਬੁਧ, ਇਹ ਲੈਨਿਨ,–

ਹੈ ਅਜ ਪਿਆ ਰੁਲਦਾ ਬਾਜ਼ਾਰਾਂ ਅੰਦਰ।
ਲਿਲਕੜੀਆਂ ਕਢੇ ਹਡੀਆਂ ਦਾ ਪਿੰਜਰ।
ਕਿਉਂ ਹਡੀਆਂ ਰਗੜੇ ?
ਕਿਉਂ ਬੇਵੱਸ ਦਿੱਸੇ ?
ਇਹਦੀ ਸ਼ਕਤੀ ਕਿਥੇ ?
ਇਹਦੀ ਤਾਕਤ ਕਿਥੇ ?
ਕਿਉਂ ਸਿਸਕ ਰਿਹਾ ਏ ਇਹ ਭੁੱਖਾ ਭਾਣਾ ?
ਕਿਉਂ ਮਿਲੇ ਨਾ ਇਹਨੂੰ ਇਕ ਚੌਲ ਦਾ ਦਾਣਾ ?

## ਭੁੱਖ

ਜਾਗੀ ਲੱਖਾਂ ਵਾਰੀ
ਅਜ ਮੁੜ
ਜਨਤਾ ਦੀ ਭੁਖ ਜਾਗੀ !
ਨਾ ਪਰ ਨੈਣਾਂ ਦੇ ਵਿਚ ਹੰਝੂ
ਤੇ ਨਾ ਬੁਲ੍ਹ ਫ਼ਰਿਆਦੀ !

ਜਾਗੀ ਇਸਦੇ ਨਾਲ ਏਸਦੀ
ਹਿਕ ਵਿਚ ਸੂਰਮਤਾਈ।
ਹੌਕੇ, ਹਾਵੇ, ਨਾ ਤਰਸੇਵੇਂ,
ਚੜ੍ਹਦੀ ਇਹਦੀ ਕਲਾ ਈ।

ਗਈ ਇਦ੍ਰੋ ਕਰੇਗੀ ਅੰਗਾਂ ਵਿਚ
ਨਵੀਂ ਕੋਈ ਰੂਹ ਫੂਕੀ।
ਨਿਰਬਲ ਵਾਜ ਪਰਬਤੀ ਨਦੀਆਂ
ਵਾਂਗੂੰ ਇਸਦੀ ਸੂਕੀ।

ਬੰਨ੍ਹੀ ਜੂੜੀ ਇਹ ਸਦੀਆਂ ਦੀ
ਸੰਗਲਾਂ ਅਤੇ ਜ਼ੰਜੀਰਾਂ।
ਇਸਦੀ ਇਕ ਅੰਗੜਾਈ ਕੀਤਾ
ਸਭ ਕੁਝ ਲੀਰਾਂ ਲੀਰਾਂ।

ਇਸਦੀਆਂ ਤ੍ਰੂਘਾਣਾਂ 'ਚੋਂ ਜ਼ਿੰਦਗੀ
ਉਠੀ, ਉਭਰੀ, ਧੜਕੀ।
ਸੁਤੀ ਸੁਤੀ ਲਹਿਰ ਚਿਰੋਕੀ
ਬਿਜਲੀ ਵਾਂਗੂੰ ਕੜਕੀ।

ਜੀਭ ਇਸਦੀ ਹੈ ਬਣੀ ਜੁਆਲਾ,
ਸੁਟਦੀ ਪਈ ਅੰਗਿਆਰੇ ।
ਸੁਆਹ ਕਰਦੀ ਜਾਏ ਜੁਗਾਂ ਜੁਗਾਂ ਦੇ
ਮੰਡਪ ਕੋਟ ਉਸਾਰੇ।

... ... ... ...

ਖੜੇ ਸਾਹਮਣੇ ਕੰਬ ਰਹੇ

ਜ਼ਾਲਮ ਜਾਬਰ ਜਰਵਾਣੇ।

ਚੜ੍ਹੇ ਆਨ ਅਜ ਵਾਂਗ ਹਨੇਰੀ

ਮਜ਼ਲੂਮਾਂ ਦੇ ਢਾਣੇ।

ਤੇਰੀ ਛਾਵੇਂ ਠੰਢ ਸੁਰਗਾਂ ਦੀ,
ਕੌਣ ਸੁਰਗ ਨੂੰ ਭਾਲੇ, ਜੀਵਨ ਗਾਲੇ ।
ਛੁਹ ਤੇਰੀ ਨੇ ਬੰਦ ਭਿਤ ਖੋਹਲੇ,
ਲਹਿ ਗਈ ਹਿਕ ਵਿਚ ਨਾਲੇ, ਸੁਫ਼ਨੇ ਢਾਲੇ ।
ਤੇਰੀ ਹਜ਼ੂਰੀ ਵਿਚ ਪੁੱਜਣ ਲਈ,
ਕੀਤੇ ਪਾਰ ਹਿਮਾਲੇ, ਜੱਫਰ ਜਾਲੇ ।
ਜੋਤ ਤੇਰੀ ਤੋਂ ਚਾਨਣ ਲੈਕੇ,
ਦੀਪ ਅਸਾਂ ਨੇ ਬਾਲੇ, ਵਿਚ ਦਿਲ-ਆਲੇ ।

ਤੂੰ ਮੇਰੇ ਜੀਵਨ ਦੀ ਜੋਤੀ,
ਤੇ ਆਸਾਂ ਦਾ ਤਾਰਾ, ਚਾਨਣ ਸਾਰਾ।
ਤੂੰ ਮੇਰੀ ਕਵਿਤਾ ਦੀ ਰੂਹ ਏਂ,
ਗੀਤਾਂ ਦਾ ਰਸ ਸਾਰਾ, ਜਿੰਦ-ਹੁਲਾਰਾ।
ਤੇਰੇ ਬਿਨ ਦਿਲ ਸੱਖਣਾ ਸੱਖਣਾ,
ਜਿਵੇਂ ਗਗਨ ਬੇ-ਤਾਰਾ, ਚਾਨਣ-ਵਾਹਰਾ।
ਭਠ ਖੇੜਿਆਂ ਦਾ ਰਹਿਣਾ ਤੈਂ ਬਿਨ,
ਸਥਰ ਤੇਰਾ ਪਿਆਰਾ, ਸੁਰਗ-ਹੁਲਾਰਾ।

ਹਿਕੜੀ ਧੜਕੇ, ਦਿਲੜੀ ਬੋਲੇ,
ਨੈਣ ਤੇਰੇ ਮੁਸਕਾਵਣ, ਬਾਤਾਂ ਪਾਵਣ।
ਬੰਦ ਹੋਣੋਂ ਇਨਕਾਰੀ, ਜ਼ੋਰੀਂ
ਭਿਤ ਨਾ ਢੋਏ ਜਾਵਣ, ਖੁਲ੍ਹਣਾ ਚਾਹਵਣ।
ਵਲਵਲਿਆਂ ਨੇ ਸੁਤ-ਉਨੀਂਦੀ
ਪੁਟ ਲਈ ਅਖ ਰਾਣੀ! ਜਿੰਦ-ਧੜਕਾਣੀ।
ਵਿਥਾਂ ਮੇਲ ਵਲੀਂ ਵੱਲ ਵਾਂਗੂੰ,
ਜਿੰਦੜੀਆਂ ਨਸ਼ਿਆਵਣ, ਆਇਆ ਸਾਵਣ।

ਮ੍ਰਿਗ-ਜਲੀ ਤੇਰੀ ਯਾਦ  ਛਲੇਡੀ ਚੰਬੜੀ।
ਟੋਲ ਟੋਲ ਜਿੰਦ ਹਾਰੀ, ਹੁੱਟੀ ਹੰਭੜੀ।
ਬਿਨ ਹਸਿਆਂ, ਮੁਸਕਾਇਆਂ, ਬਿਨ ਮੂੰਹ-ਖੁਲ੍ਹਿਆਂ,
ਕਲੀ ਰਿਦੇ ਦੀ ਹੋ ਗਈ ਖੰਭੜੀ ਖੰਭੜੀ।

ਨੈਣ-ਰਿਸ਼ਮਾਂ ਵਿਚ
ਹਾਂ ਚਲਣਾ ਲੋਚਦਾ ਮੈਂ ਇਸਤਰ੍ਹਾਂ ।
ਨਿੱਖਰੀ ਚੰਨ ਚਾਨਣੀ ਥੱਲੇ
ਨਦੀ ਚੁਪ ਜਿਸਤਰ੍ਹਾਂ ।

ਕਿਸਦੀ ਸੁਣਦਾ ਹਾਂ ਆਵਾਜ਼
ਸੁਫ਼ਨਿਆਂ ਦੇ ਉਫ਼ਕ ਤੇ ?
ਮਨ ਦੀ ਵਾਦੀ ਵਿਚ ਚਿਰਾਂ ਤੋਂ ਗ਼ਮ-ਭਰੀ
ਨੈਣ ਨੇ ਕਿਸ ਦੇ ਇਹ ਮੁੜ ਮੁੜ ਲਿਸ਼ਕਦੇ,
ਧਰਤੀ ਦੀ ਜੰਮੀ ਹਿਕ ਤੇ
ਫੱਗਣ ਦੀਆਂ ਕਿਰਨਾਂ ਜਿਵੇਂ ?

ਹੈ ਮੇਰੇ ਜੀਵਨ ਦੀ ਇਹ ਉਲਝਣ ਅਜੀਬ,
ਤੇਰੇ ਪਰਤਣ ਦਾ ਰਤਾ ਵਿਸ਼ਵਾਸ਼ ਨਾ।
ਫੇਰ ਵੀ
ਅਥਰੂ ਪੀ ਪੀ ਕਿਉਂ ਹੈ
ਆਸ ਜਿਊਣਾ ਲੋਚਦੀ ?

ਪਰਬਤ ਦੀ ਸਾਵੀ ਹਿਕ ਉੱਤੇ
ਧੁਪਾਂ ਪੈਣ ਰੰਗੀਨ !
ਸੁੱਤੀ ਜਾਪੇ ਮਸਤ ਜੁਆਨੀ,
ਅਲੜ੍ਹ ਕੋਈ ਹੁਸੀਨ ।

ਕਈ ਕੰਬਦੇ ਹੱਥ ਪ੍ਰੇਮ-ਪਿਆਲਾ ਲਈ
ਸਮਿਆਂ ਤੋਂ ਭਟਕ ਰਹੇ ਹਨ,
ਪੀਣ ਵਾਲ਼ੇ ਬੁਲ੍ਹ ਨਹੀਂ ਮਿਲਦੇ।

ਪਰ ਇਹਨਾਂ ਹੱਥਾਂ ਦੀ ਛਾਂ ਉਹਲ਼ੇ ਹੀ
ਉਮਰਾਂ-ਤਿਹਾਏ ਬੁਲ੍ਹ ਫਰਕ ਰਹੇ ਹਨ,
ਕੋਈ ਹੱਥ ਉਨ੍ਹਾਂ ਵੱਲ ਨਹੀਂ ਉਠਦਾ।

ਨੂਰ ਦੀ ਤਲਾਸ਼ ਵਿਚ ਭਟਕਦਾ ਮੁਸਾਫ਼ਰ
ਅਸਮਾਨਾਂ ਵੱਲ ਤਕਦਾ ਹੈ।
ਸ਼ਾਇਦ ਉਹਨੂੰ ਨਹੀਂ ਪਤਾ,
ਕਿ ਟਟਹਿਣਾ ਉਹਦੇ ਪੈਰਾਂ ਥੱਲੇ
ਮਿਧਿਆ ਜਾ ਰਿਹਾ ਹੈ।

ਰੋਂਦੇ ਤੇ ਕੁਰਲਾਂਦੇ ਸਈਓ,
ਅਸੀਂ ਚਾ ਡੋਲੀ ਵਿਚ ਪਾਏ !
ਪੰਛੀ ਡਕੇ ਪਿੰਜਰੇ ਅੰਦਰ,
ਇਹਨਾਂ ਬੜੇ ਖੰਭ ਫੜਕਾਏ !
ਕੌਣ ਸੁਣੇਗਾ ਦਿਲ ਦੀ, ਪਿਛੇ
ਰਹਿ ਗਏ ਸਜਣ ਪਿਆਰੇ;
ਛਡਣ ਲਗਿਆਂ ਦੇਸ ਉਨ੍ਹਾਂ ਦਾ,
ਅਸਾਂ ਭਰ ਭਰ ਨੈਣ ਵਗਾਏ !

ਮਾਏ ਨੀ ਨਾ ਕਰ ਹਠ ਬਾਹਲਾ,
ਮੈਂ ਨਹੀਂ ਚੂੜਾ ਪਾਣਾ !
ਏਸ ਗ਼ਮਾਂ ਦੀ ਭਿਜੀ ਰੂਹ ਨੇ
ਕੀ ਜਾ ਕੰਤ ਰੀਝਾਣਾ !
ਤਕ ਜ਼ਰਾ ਅਖਾਂ ਵਿਚ ਮੇਰੇ,
ਟੁਟ ਰਹੀਆਂ ਕਿੰਜ ਆਸਾਂ;
ਕਿਵੇਂ ਇਥਾਈਂ ਪ੍ਰੀਤਾਂ-ਬਣਿਆਂ
ਭੁਲਾਂਗੀ ਅਫ਼ਸਾਨਾਂ ।

ਜ਼ਿੰਦਗੀ ਦਾ ਤੈਂ ਗੀਤ ਸੁਨਹਿਰੀ
ਗੰਵਿਆਂ ਸੀ ਇਕ ਵੇਰੀ।
ਸੁਤੇ ਸੁਤੇ ਜਜ਼ਬਿਆਂ ਸੀਗੀ
ਆਪਣੀ ਅਖ ਉਘੇੜੀ।
ਦੇਸ ਕਾਲ ਦੀਆਂ ਹੱਦਾਂ ਭਾਵੇਂ
ਅਜ ਸਾਡੇ ਪੰਧ ਨਿਖੇੜੇ;
ਵਲ ਲੈਸਾਂ ਇਹ ਲੰਮੀਆਂ ਵਾਟਾਂ
ਭਾਵੇਂ ਚੰਨਣਾ ! ਚਾਲ ਛੁਟੇਰੀ !

ਤਰਿਹਾਈਆਂ ਅਖੀਆਂ ਨੇ ਹੰਝੂ
ਨਿਤ ਡੀਕਾਂ ਲਾ ਲਾ ਪੀਤੇ ।
ਰੂਹ-ਭੁਖ ਤਾਈਂ ਰਜਾਣ ਸਦਾ ਜੋ
ਸਾਡੇ ਗੀਤਾਂ ਦੇ ਬੁਲ੍ਹ ਸੀਤੇ ।
ਮੁਸਕਾਂਦੀ ਧਰਤੀ ਤੇ ਡਿਗੇ
ਕਿਉਂ ਕੋਈ ਗ਼ਮ-ਅਥਰੂ ?
ਟੁਟ ਰਹੇ ਪਰਛਾਵਿਆਂ ਉਹਲੇ
ਸਾਡੇ ਸੁਫ਼ਨੇ ਚੁਪ ਚੁਪੀਤੇ ।

ਸ਼ਰਧਾ ਭਰੇ ਹੁਸਨ ਤੋਂ ਨੀਂ ਤੈਂ
ਲਾਹ ਦਿੱਤੇ ਕੁਲ ਪਰਦੇ ।
ਅਰਸ਼ੀ ਨੂਰ ਪੁਜਾਰਨ ! ਛਮ ਛਮ
ਰੂਪ ਤੇਰੇ ਤੇ ਵਰ੍ਹਦੇ ।
ਖਿੱਚੇ ਗਏ, ਪਈ ਧੂਹ ਕੋਈ,
ਇਹਨਾਂ ਪਥਰ ਦਿਲਾਂ ਨੂੰ;
ਬੁੱਤ ਭੀ ਕੁੜੇ ਸਾਹਮਣੇ ਤੇਰੇ
ਝੁਕ ਝੁਕ ਸਿਜਦਾ ਕਰਦੇ ।

ਭਾਵੇਂ ਰੰਗਣ ਹਰ ਇਕ ਸਦੀ ਨੂੰ
ਕਈ ਘੱਲੂ-ਘਾਰੇ ।
ਲਖ ਵੇਰਾਂ ਭਾਵੇਂ ਬਦੀ ਤੋਂ
ਪਈ ਨੇਕੀ ਹਾਰੇ ।
ਪਰ ਕਦੇ ਸੁਨਹਿਰੇ ਜਗਤ ਦਾ
ਨਾ ਉਹ ਸੁਫ਼ਨਾ ਟੁੱਟਾ;
ਜੋ ਨੈਣਾਂ ਵਿਚ ਇਸ ਧਰਤ ਦੇ
ਨਿਤ ਲਿਸ਼ਕਾਂ ਮਾਰੇ ।

ਲਖ ਵਾਰ ਜ਼ੁਲਮ ਦਾ ਕੂਤਨਾ
ਪਿਆ ਕਿਆਮਤ ਢਾਵੇ ।
ਤੇ ਸਦੀਆਂ-ਸਿਰਜੀ ਸਭਯਤਾ
ਮਿਟੀ 'ਚ ਮਿਲਾਵੇ ।
ਪਰ ਕਦੇ ਨਹੀਂ ਉਸ ਗੀਤ ਦੀ
ਸੁੰਦਰ ਲਜ ਟੁਟੀ;
ਜਿਹੜਾ ਧਰਤੀ ਰਚਨਾਂ ਨਵੀਂ ਦੇ
ਸੁਆਗਤ ਵਿਚ ਗਾਵੇ ।

## ਵਣਜਾਰਾ

ਸੁਪਨੇ ਵੇਚਣ ਪਿਆਰ ਹੁਸਨ ਦੇ
ਏਸ ਗਲੀ ਸੀ ਆਇਆ।
ਇਕ ਨਿੱਕਾ ਜਿਹਾ ਸੁਫ਼ਨਾ ਉਸਨੇ
ਹਿੱਕ ਮੇਰੀ ਵਿਚ ਪਾਇਆ।

ਭੋਲੇ ਭਾ ਪੁਛਿਆ, "ਲੈਸੇਂ ਕੀ?"
ਹੌਲੀ ਦੇ ਮੁਸਕਾਇਆ।
"ਸੌਦੇ ਕਰਾਂ ਹੁਦਾਰੇ", ਇਹ ਕਹਿ
ਇਸ ਰਾਹੋਂ ਲੰਘ ਪਾਇਆ।

ਬਾਲਪਣੇ ਦੀਆਂ ਗੱਲਾਂ ਗਈਆਂ,
ਚੜ੍ਹ ਆ ਗਈ ਜਵਾਨੀ।
ਕਿਵੇਂ ਤੁਰੇ ਹੁਣ, ਗਿਆ ਲਿਖਾਰੀ
ਕਰ ਕੇ ਸ਼ੁਰੂ ਕਹਾਣੀ।

ਉਸ ਨਿੱਕੇ ਜਹੇ ਸੁਫ਼ਨੇ ਨੇ ਅੱਜ
ਮੇਰੇ ਸ਼ੌਕ ਜਗਾਏ।
ਇਕ ਇਕ ਅੱਥਰੂ ਨੇ ਅੱਖੀਆਂ ਵਿਚ
ਆ ਤੂਫ਼ਾਨ ਮਚਾਏ।

ਧਮ ਧਮ ਕਰਦਾ ਦਿਲ ਮੇਰਾ ਅੱਜ
ਕਿਧਰੇ ਭੱਜਦਾ ਜਾਵੇ।
ਦੂਰ ਕਿਤੋਂ ਪਰਦੇਸੀ ਦੀ ਰੂਹ
ਇਸ ਨੂੰ ਖਿੱਚਾਂ ਪਾਵੇ।

ਹੋ ਗਿਆ 'ਕੁੱਝ' ਸੁਫ਼ਨਿਆਂ ਵਾਲਾ,
ਫੇਰ ਨਾ ਮੈਂ ਵੱਲ ਆਇਆ।
'ਹੋਰ' 'ਹੋਰ' ਨਿਤ ਮੰਗਦਾ ਰਹਿੰਦਾ,
ਮੇਰਾ ਰੂਪ ਤਿਹਾਇਆ।

ਆ ਜਾਵੇ ਜੇ ਹੋਰ ਲਵਾਂ, ਤੇ
ਪਹਿਲਾਂ ਵੀ ਮੁੱਲ ਤਾਰਾਂ।

ਆਪਣੇ ਸੁੰਦਰ ਵਣਜਾਰੇ ਨੂੰ
ਰੱਜ ਰੱਜ ਕੇ ਮੈਂ ਪਿਆਰਾਂ ।

ਰੋਜ਼ ਬਨੇਰੇ ਬਹਿ ਬਹਿ ਤੱਕਾਂ,
ਦੇਵੇ ਆਸ ਸਹਾਰਾ ।
ਸ਼ਾਲਾ ! ਕਿਤੋਂ ਨਜ਼ਰ ਆ ਜਾਵੇ,
ਮੇਰਾ ਉਹ ਵਣਜਾਰਾ ।

## ਤੇਰੀ ਇਕ ਮੁਸਕਾਨ

ਤੇਰੀ ਇਕ ਮੁਸਕਾਨ
ਖਿੱਲਰ ਜਾਏ ਬ੍ਰਹਿਮੰਡ ਸਾਰੇ ਤੇ
ਮਹਿਕ ਉਠਣ ਅਸਮਾਨ ।

ਤੇਰੀ ਇਕ ਮੁਸਕਾਨ
ਕਲੀ ਕਲੀ ਮਸਤੀ ਵਿਚ ਆਵੇ,
ਫੁਲ ਆਬ ਅਨੋਖੀ ਪਾਣ ।
ਚੰਨ ਤੇ ਤਾਰੇ ਜਾਣ ਖੁਮਾਰੇ
ਪਸ਼ੂ, ਪੰਖ, ਇਨਸਾਨ ।

ਤੇਰੀ ਇਕ ਮੁਸਕਾਨ
ਸਤ ਜ਼ਿਮੀਆਂ ਤੋਂ,
ਸਤ ਸਾਗਰਾਂ ਤੋਂ,
ਸਤ ਗਗਨਾਂ ਤੋਂ – ਦੂਰ ਦੇ ਵਾਸੀ
ਨਾਲ ਇਸਦੇ ਨਸ਼ਿਆਣ।
ਇੰਦਰ-ਬਾਗ਼ ਦੀਆਂ ਪਰੀਆਂ, ਅਪੱਛਰਾਂ
ਤੱਕ ਤੱਕ ਹੋਣ ਹਰਾਨ।
ਤੇਰੀ ਇਕ ਮੁਸਕਾਨ
ਖਿੱਲਰ ਜਾਏ ਬ੍ਰਹਿਮੰਡ ਸਾਰੇ ਤੇ
ਮਹਿਕ ਉਠਣ ਅਸਮਾਨ।

## ਇਕ ਕਵਿਤਾ

ਤੱਕਾਂ ਨਾਰ ਅਡੋਲ ਖਲੀ ਮੈਂ
ਨਦੀ ਕਿਨਾਰੇ ।
ਝਾਕਣ ਨੈਣਾਂ ਵਿਚ ਜਿਦੇ ਲਖ
ਖ਼ਾਬ ਕੁਆਰੇ ।
ਸਾਹਵੇਂ ਲਹਿਰਾਂ ਉਠ ਉਠ ਜਾਂ
ਭਰਨ ਕਲਾਵੇ ।
ਜਾਗ ਅੰਦਰ ਤੂਫ਼ਾਨ ਇਦੇ ਕੋਈ
ਹਲਚਲ ਪਾਵੇ ।
ਸਮੋਂ ਆਪਣੀ ਹਿਕ ਅੰਦਰ ਕੋਈ
ਖ਼ਾਬ ਵਲ੍ਹੇਟੀ ।

ਰਾਂਝਣ ਰਾਂਝਣ ਕੂਕ ਰਹੀ ਕੋਈ
ਹੀਰ ਸਲੇਟੀ ।
ਇਸੇ ਕਲਪਨਾ ਵਿਚ ਏਸਦੀ
ਹੋਣੀ ਬੋਲੇ ।
ਹੋਈ ਆਸ ਨਿਰਾਸ ਸਿਕਦੀ
ਕੋਠੀ ਡੋਲੇ ।

ਸਾਹਵੇਂ ਵਗਦੇ ਜਾਣ ਨਦੀ ਦੇ
ਵਗਦੇ ਪਾਣੀ ।
ਇਹਨਾਂ ਅੰਦਰ ਛੁਪੀ ਏਸ ਦੀ
ਦਰਦ ਕਹਾਣੀ ।

ਜਿਹੜੇ ਪਾਣੀ ਵਗੇ, ਚਲੇ ਗਏ ।
ਮੁੜ ਨਾ ਆਏ ।
ਇਵੇਂ ਲੰਘ ਗਏ ਰੂਪ ਕਈ ਛਡ
ਪਿਆਰ ਤਿਹਾਏ ।

ਹਿਕ ਸਮੇਂ ਦੀ ਚੀਰ ਕੋਈ ਯਾਦਾਂ
ਲੰਘ ਆਵਣ ।
ਬਣ ਬਣ ਅਥਰੂ ਖ਼ਾਬ ਇਦੇ ਪਏ
ਵਗਦੇ ਜਾਵਣ ।

ਤੋੜ ਚੜ੍ਹੀ ਨਾ ਜੀਵਨ ਦੀ ਹੋ
ਸ਼ੁਰੂ ਕਹਾਣੀ ।
ਸੁਫਨਾ ਬਣ ਇਕ ਵਸ ਗਿਆ ਨੈਣੀਂ
ਇਸਦਾ ਹਾਣੀ ।

...... ...... ......

ਤਕਣ ਨੈਣ ਅਡੋਲ ਸਾਹਮਣੇ
ਰਾਹਾਂ ਉਤੇ ।
ਜਿਨ੍ਹਾਂ ਤੇ ਨੇ ਇਸ ਦੇ ਭਾਗ
ਚਿਰੋਕੇ ਸੁਤੇ ।

## ਦੋ ਭੁਖੀਆਂ ਰੂਹਾਂ

ਇਹ ਨਹੀਂ ਚਿਰੋਕੇ ਨੈਣ ਸਵੇਂ,
ਨਿਤ ਸੁਫਨੇ ਜਾਗਣ ਨਵੇਂ ਨਵੇਂ,
ਕੋਈ ਧੁਰੋਂ ਪ੍ਰੀਤਾਂ ਪਈਆਂ,
ਦੋ ਭੁਖੀਆਂ ਰੂਹਾਂ ।

ਇਕ ਦੂਜੀ ਤਾਈਂ ਟੋਲ ਟੋਲ,
ਲਖ ਵਾਰੀ ਆਈਆਂ ਕੋਲ ਕੋਲ,
ਬਿਨ ਤਕਿਆਂ ਹੀ ਲੰਘ ਗਈਆਂ,
ਦੋ ਭੁਖੀਆਂ ਰੂਹਾਂ ।

ਮੂੰਹ ਮੂੰਹ ਭਰੀ ਦਿਲ ਦੀ ਪਿਆਲੀ,
ਅਨੁਭਵ ਹੋਵੇ ਖ਼ਾਲੀ ਖ਼ਾਲੀ,
ਚੁਪ-ਹਟਕੋਰੇ ਲੈ ਰਹੀਆਂ,
ਦੋ ਭੁਖੀਆਂ ਰੂਹਾਂ।

ਇਕ ਦੂਜੀ ਤਾਈਂ ਭਰਨ ਲਈ,
ਦੋ ਅਧ ਜੁੜ ਪੂਰਾ ਕਰਨ ਲਈ,
ਵਿਥ, ਸਮੇਂ ਨਾਲ ਘੁਲ ਰਹੀਆਂ,
ਦੋ ਭੁਖੀਆਂ ਰੂਹਾਂ।

ਇਕ ਦੂਜੀ ਤਾਈਂ ਟੋਲ ਟੋਲ,
ਲਖ ਵਾਰੀ ਆਈਆਂ ਕੋਲ ਕੋਲ,
ਬਿਨ ਤਕਿਆਂ ਹੀ ਲੰਘ ਗਈਆਂ,
ਦੋ ਭੁਖੀਆਂ ਰੂਹਾਂ।

# ਜਾਗੀ ਮੁੜ ਯਾਦ ਕੋਈ

ਜਾਗੀ ਮੁੜ ਯਾਦ ਕੋਈ

ਨਿੰਦ੍ਰਾਲੀ ਹਿਕੜੀ ਨੂੰ–
ਬੀਤੇ ਦੀ ਬੁਕਲ ਚੋਂ –
ਛੋਂਹਦਾ ਪਿਆ ਸੁਆਦ ਕੋਈ।

ਮੇਰੇ ਖ਼ਿਆਲਾਂ ਦੀ ਵਾਦੀ
ਹੈ ਸੋਨ-ਸੰਗੀਤ ਭਰੀ।
ਹਰ ਲਯ ਅਧ-ਰਾਤੀ ਦੇ
ਖ਼ਾਬਾਂ ਦੇ ਨਾਲ ਭਰੀ।

ਕਿਸੇ ਗੁਆਚੀ-ਰੂਹ ਦੀ ਅਜ
ਸਰਕੇ ਆਵਾਜ਼ ਪਈ।
ਜਾਗੀ ਮੁੜ ਯਾਦ ਕੋਈ।

ਮੁੜ ਰੂਹ-ਡੂੰਘਾਣਾਂ ਵਿਚ
ਜਾਗੇ ਨੇ ਗੀਤ ਕੋਈ।
ਜਿਥੇ ਪਲ ਰਹੀ ਅਣ-ਜਾਣੀ
ਜਨਮਾਂ ਤੋਂ ਪ੍ਰੀਤ ਕੋਈ,।
ਮੁੜ ਪੁੰਗਰੀ ਏ ਚੀਸ ਕੋਈ,
ਉਠਦੀ ਪਈ ਤ੍ਰਾਟ ਕੋਈ,
ਜਾਗੀ ਏ ਯਾਦ ਕੋਈ।

ਮਿਲ ਪਿਆਰ-ਹੁਸਨ ਮਹਿਕੇ
ਰਚਨਾ ਦੀ ਸ਼ੁਰੂ ਰੁੱਤੇ।
ਕਿਸੇ ਖ਼ਾਬ ਨੇ ਅਖ ਪੁੱਟੀ
ਜ਼ਿੰਦਗੀ ਦੇ ਉਫ਼ਕ ਉਤੇ।
ਲੁਕਿਆ ਪਿਆ ਉਸ ਪਲ ਤੋਂ
ਰੂਹਾਂ ਦਾ ਰਾਜ਼ ਕੋਈ।
ਜਾਗੀ ਮੁੜ ਯਾਦ ਕੋਈ।

ਨਿਦ੍ਰਾਲੀ ਹਿਕੜੀ ਨੂੰ –
ਬੀਤੇ ਦੀ ਬੁਕਲ ਚੋਂ –
ਛੋਂਹਦਾ ਪਿਆ ਸੁਆਦ ਕੋਈ,
ਜਾਗੀ ਮੁੜ ਯਾਦ ਕੋਈ।

## ਇਕ ਗੀਤ

ਆ ਵੇਂਙ, ਆ ਵੇਂਙ ਢੋਲ
ਚੰਨਣਾ ! ਆ ਵੇਂਙ.........!
ਸਮਿਆਂ ਦੀ ਇਹ ਸਖਣੀ ਸਖਣੀ
ਭਰ ਜਾਏ ਮੇਰੀ ਝੋਲ !

ਫਿਰਦੇ ਰਹਿੰਦੇ ਅਖੀਆਂ ਸਾਹਵੇਂ,
ਜੀਵਨ ਦੇ ਸੁਤੇ ਪਰਛਾਵੇਂ,

ਇਨ੍ਹਾਂ ਦੀਆਂ ਬੁਲ੍ਹੀਆਂ ਤੇ ਮੇਰੇ
ਭਾਗ ਰਹੇ ਨੇ ਬੋਲ ।

ਕਰਨ ਇਸ਼ਾਰੇ ਚੁਪ ਹਨੇਰੇ,
ਪੈਣ ਇਥਾਈਂ ਝੌਲੇ ਤੇਰੇ
ਤੇਰੇ ਬੁਤ ਦੇ ਗਲ ਜਾ ਚੰਨਣਾ
ਬਾਹੀਂ ਪੈਣ ਅਭੋਲ ।

ਸ਼ੌਕ ਮੇਰੇ ਨੇ ਹੋ ਗਏ ਝੱਲੇ,
ਮਿਲੇ ਨਾ ਪਰ ਉਹ ਛੁਟੇ ਪੱਲੇ,
ਭਾਲ ਤੇਰੀ ਵਿਚ ਨੈਣ ਗੁਆਚੇ,
ਓ ਮੇਰੇ ਹਮਜੋਲ !

ਰੂਹ ਦੇ ਤਾਰ ਹਿਲੇ ਸੁਤ ਕੀਤੇ,
ਮੈਂ ਇਹਨਾਂ ਤੇ ਨੇ ਛੋਹ ਲੀਤੇ,
ਗੀਤ ਸਦੀਵੀ ਪੀੜਾਂ ਵਾਲੇ,
ਰਹੀਆਂ ਦਰਦ ਫਰੋਲ ।

ਮੈ ਸੂਰਜ ਤੇ ਚੰਨ ਹੁਲਾਰੇ,

ਖੁੰਝ ਗਏ ਨੇ ਚਾਲੋਂ ਤਾਰੇ,

ਪਰ ਕੀ ਤੇਰੇ ਰਿਦੇ-ਗਗਨ ਵਿਚ

ਗੂੰਜਣ ਮੇਰੇ ਬੋਲ ?

## ਦੋ ਬੁਤ

ਦੋ ਬੁਤ
ਮਿਲਦੇ ਤੱਕੇ ।
ਵਾਹ ਅਖੀਆਂ ਦੇ ਪਰਦਿਆਂ ਉਤੇ
ਦਿਲ ਦੇ ਲਹੂ ਨਾਲ ਤਸਵੀਰ ।
ਇਸ ਮੂਰਤ ਨੂੰ
ਭਾਲ ਭਾਲ ਕੇ
ਮਿਲੇ ਪਾਰ ਕਰ ਸਮੇਂ ਗੰਭੀਰ ।
ਲੰਘ ਲੰਘ ਆਖ਼ਰ

ਹੱਦਾਂ ਤਾਈਂ–

ਆਪਣੀਆਂ ਹੱਦਾਂ,

ਜਗ ਦੀਆਂ ਹੱਦਾਂ,

ਤੇ ਫਿਰ ਏਸ ਸਮੇਂ ਦੀਆਂ ਹੱਦਾਂ।

ਜਾਣ ਲਈ ਇਹਨਾਂ ਨੇ

ਆਪਣੇ ਸੁਫਨਿਆਂ ਦੀ ਤਾਬੀਰ।

ਵਖੋ ਵਖ ਸਮੁੰਦਰੋਂ ਉਠੇ

ਜਿਉਂ ਅਸਮਾਨੀਂ

ਬੱਦਲ ਮਿਲਦੇ,

ਜਿਉਂ ਉਹਨਾਂ ਦੇ ਨੇ ਬੁਲ੍ਹ ਜੁੜਦੇ.

ਦੋ ਬੁਤ

ਮਿਲਦੇ ਤੱਕੇ।

...... ...... ......

ਦੋ ਬੁਤ

ਖਿਲਦੇ ਤੱਕੇ।

ਤਕੀ ਮੈਂ

ਫੁਲਾਂ ਦੀ ਹਾਸੀ,

ਕਲੀਆਂ ਦੀ ਮੁਸਕਾਨ।

ਪਤਲੇ ਪਤਲੇ

ਬੱਦਲਾਂ ਉਹਲੇ

ਤਕੇ ਚਮਕਾਂ-ਭਰੇ ਸਮਾਨ।

ਪਰ ਇਹ ਮਸਤੀ,

ਪਰ ਇਹ ਖੇੜਾ,

ਪਿਆਰ ਹੁਸਨ ਦਾ ਮਿਲਵਾਂ ਹਾਸਾ,

ਕਿਤੇ ਨਾ ਤਕਿਆ—

ਹਿੱਲ ਨਾ ਸਕਿਆ।

ਜਿਉਂ ਦੋ ਬੱਦਲ

ਖਿੱਚਾਂ ਖਾਂਦੇ

ਇਕ ਦੂਜੇ ਵਿਚ ਆਣ ਗੁਆਚੇ,

ਦੋ ਬੁਤ

ਖਿਲਦੇ ਤੱਕੇ।

...... ...... ......

ਦੋ ਬੁਤ

ਰੁਲਦੇ ਤੱਕੇ।

ਪਈਆਂ ਮੁੜ ਹੱਦਾਂ ਵਿਚਕਾਰ—

ਆਪਣੀਆਂ ਹੱਦਾਂ,

ਜਗ ਦੀਆਂ ਹੱਦਾਂ,

ਤੇ ਫਿਰ ਇਸ ਸਮੇਂ ਦੀਆਂ ਹੱਦਾਂ।

ਕਰੇ ਬੁਢੇ ਜਾਦੂਗਰ ਸਮੇਂ ਨੇ

ਜਾਦੂ ਟੂਣੇ।

ਜੁਗ ਜੁਗ ਜੋੜ ਵਿਛੋੜੇ ਪੈ ਗਏ,

ਹੋ ਗਏ ਊਣੇ,

ਪਿਆਰ ਵਿਹੂਣੇ,

ਦੋ ਬੁਤ

ਰੁਲਦੇ ਤੱਕੇ।

ਜਿਉਂ ਦੋ ਬੱਦਲ

ਸਾਂਝ ਹਸਰਤਾਂ

ਲੰਘ ਗਏ ਇਕ ਦੂਜੇ ਚੋਂ ਹੋ ਕੇ।

ਤੱਕੇ ਮੈਂ—

ਇਕ ਪਲ

ਬੁਲ੍ਹ ਜੁੜਦੇ,

ਦੂਜੇ ਪਲ

ਤਕੇ ਬੁਲ੍ਹ ਖੁਲ੍ਹਦੇ।

ਵਗੀਆਂ ਐਸੀਆਂ ਤੱਤੀਆਂ ਵਾਵਾਂ,

ਇਹ ਹੋਂਦੇ ਗਏ ਹੋਰ ਅਗੇਰੇ,

ਪਰੇ,

ਪਰੇਰੇ,

ਜਾਂਦਿਆਂ ਇਕ ਦੋ ਹੰਝੂ ਕੇਰੇ।

ਫੇਰ ਕਦੇ ਵੀ ਮਿਲ ਨਾ ਸੱਕੇ।

ਏਦਾਂ ਦੋ ਬੁਤ

ਰੁਲਦੇ ਤੱਕੇ।

ਮਿਲਦੇ ਤੱਕੇ,

ਖਿਲਦੇ ਤੱਕੇ,

ਰੁਲਦੇ ਤੱਕੇ।

## ਆਈਂ ਸਾਡੇ ਵਿਹੜੇ ਰੂਪ ਦੇ

ਆਈਂ ਸਾਡੇ ਵਿਹੜੇ ਰੂਪ ਦੇ
ਆਈਂ ਸਾਡੇ ਵਿਹੜੇ।

ਲੈ ਰੰਗ ਸੁਰੰਗੇ ਫੁਲ ਦੇ
ਦਿਲ ਅਸਾਂ ਸ਼ਿੰਗਾਰੇ।
ਤੇ ਖੋਹਲ ਘੱਤੇ ਨੇ ਤੈਂ ਲਈ
ਢੋਏ ਦਰ ਸਾਰੇ।
ਸਾਡੇ ਜਜ਼ਬੇ ਅਖ ਉਘੇੜ ਦੇ
ਰਾਹ ਤਕਣ ਤੇਰੇ।

ਇਹਨਾਂ ਨੈਣਾਂ ਅੰਦਰ ਪਿਆਰ ਵੇ !

ਅਸਾਂ ਰੈਣ ਗੁਜ਼ਾਰੀ।

ਸਾਡੀ ਨੀਂਦ ਰਹੀ ਬੇ-ਖ਼ਾਬ ਵੇ,

ਤੇ ਪਲਕਾਂ ਭਾਰੀ।

ਚੰਨਾਂ ! ਸਿੱਕਾਂ ਸਿੱਕ ਸਿੱਕ ਤੇਰੀਆਂ

ਹੋ ਗਏ ਸਵੇਰੇ।

ਤੇਰੇ ਰਾਹਾਂ ਉੱਤੇ ਰੂਪ ਵੇ

ਸਾਡੇ ਭਾਗ ਨੇ ਸੁੱਤੇ।

ਕੀ ਟੁਟਸਣ, ਜੋ ਸੌਂ ਦੇ ਗਿਆ

ਸੁਫ਼ਨੇ ਬੇਰੁੱਤੇ ?

ਚੁੰਮ ਤੇਰੇ ਚੰਨਣਾਂ ਪੈਰ-ਚਿੰਨ੍ਹ

ਅਸਾਂ ਹੰਝੂ ਕੇਰੇ।

ਤੈਂ ਬਾਝੋਂ ਮੇਰੇ ਗੀਤ ਵੇ

ਰਸ-ਹੀਣ ਅਧੂਰੇ।

ਦਸ ਤੈਂ ਬਿਨ ਮੇਰੇ ਖ਼ਿਆਲ ਵੇ

ਚੰਨਾ ! ਕੌਣ ਸਤੂਰੇ ?

ਤੇਰੇ ਪੈਰਾਂ ਦੀ ਇਕ ਛੁਹ ਤਈਂ
ਰਾਹ ਸਹਿਕਣ ਮੇਰੇ।
ਆਈਂ ਸਾਡੇ ਵਿਹੜੇ ਰੂਪ ਵੇ
ਹੋ ਗਏ ਅਵੇਰੇ !

## ਮੈਂ ਨਾ ਭੁਲਾ ਸਕਾਂਗਾ

ਇਕ ਤੇਰੀ ਛੁਹ-ਸਵਰਗੀ
ਮੇਰੀ ਖ਼ਿਲਾ ਏ ਪੂਰੀ।
ਸੰਘਣੇ ਹਨੇਰਿਆਂ ਨੂੰ
ਦਿੱਤਾ ਬਣਾ ਤੈਂ ਨੂਰੀ।
ਮੇਰੇ ਪਿਆਰ ! ਤੈਨੂੰ
ਮੈਂ ਨਾ ਭੁਲਾ ਸਕਾਂਗਾ।

ਹਿਕੜੀ 'ਚ ਸੁੱਤੇ ਸੁੱਤੇ
ਤੈਂ ਗੀਤ ਮੁੜ ਜਗਾਏ।

ਵਾਦੀ ਮੇਰੀ 'ਚ ਮੁੜ ਤੈਂ
ਫੁਲ ਰਾਂਗਲੇ ਖਿੜਾਏ।
ਮੇਰੀ ਬਹਾਰ ! ਤੈਨੂੰ
ਮੈਂ ਨਾ ਭੁਲਾ ਸਕਾਂਗਾ।

ਇਕ ਤੇਰੀ ਛੁਹ ਨੇ ਰਾਣੀ !
ਧੜਕਾਈ ਜਿੰਦ ਮੇਰੀ।
ਰੋਹੀਆਂ 'ਚ ਫੁਲ ਉੱਗੇ,
ਪਾਈ ਬਸੰਤ ਫੇਰੀ।
ਘੜੀ ਇਸ ਸੁਰਾਂਗਲੀ ਨੂੰ
ਮੈਂ ਨਾ ਭੁਲਾ ਸਕਾਂਗਾ।

ਚੰਦਨ-ਬਦਨ ਨੂੰ ਛੁਹ ਛੁਹ
ਮਹਿਕ ਉਠੇ ਸੀ ਹਨੇਰੇ।
ਕੂਲੇ ਤੇ ਸੁਹਲ ਹੋਏ
ਜਿਉਂ ਰੇਸ਼ਮੀ ਸਵੇਰੇ।
ਇਸ ਤੇਰੀ ਜਾਦੂ-ਛੁਹ ਨੂੰ
ਮੈਂ ਨਾ ਭੁਲਾ ਸਕਾਂਗਾ।

ਸੁੰਞੇ ਤੇ ਸੱਖਣੇ ਸਨ,
ਧੂੜਾਂ ਭਰੇ ਸੀ ਜਿਹੜੇ,

ਧੜਕਾਏ ਸੁਫਨਿਆਂ ਨੇ,
ਹੋਏ ਰਾਂਗਲੇ ਉਹ ਵਿਹੜੇ।
ਮੇਰੇ ਖ਼ੁਮਾਰ ! ਤੈਨੂੰ
ਮੈਂ ਨਾ ਭੁਲਾ ਸਕਾਂਗਾ।

ਮੁੜ ਪੈਂਡੇ ਨਿਖੜੇ ਨੇ,
ਸਾਹਵੇਂ ਨੇ ਪੰਧ ਲਮੇਰੇ।
ਚਾਨਣ ਸਿਮਟ ਰਹੇ ਨੇ,
ਪਲਮਣ ਪਏ ਹਨੇਰੇ।
ਪਰ ਮੇਰੇ ਨੂਰ ! ਤੈਨੂੰ
ਮੈਂ ਨਾ ਭੁਲਾ ਸਕਾਂਗਾ।

ਲਿਸ਼ਕੇਗਾ ਮੇਰੇ ਅੰਦਰ
ਤੇਰੀ ਯਾਦ ਦਾ ਸਿਤਾਰਾ।
ਤੂੰ ਮੇਰਾ ਗੀਤ ਮਿੱਠਾ,
ਸੁਫਨਾ ਮੇਰਾ ਪਿਆਰਾ।
ਮੇਰੇ ਸੰਗੀਤ ! ਤੈਨੂੰ
ਮੈਂ ਨਾ ਭੁਲਾ ਸਕਾਂਗਾ।

## ਆ ਵੇਖ ਢੋਲਣਾ

ਖ਼ਾਬਾਂ ਅੱਖਾਂ ਪੁਟੀਆਂ
ਉਡੀਕਾਂ ਰਹੀਆਂ ਪੁਗ ਵੇ ।
ਯਾਦਾਂ ਚੰਨਾਂ ! ਕਾਲਜੇ ਨੂੰ
ਭਰਦੀਆਂ ਨੇ ਰੁਗ ਵੇ ।
ਹੋਰ ਕਿਦੇ ਅਗੇ ਅਸਾਂ
ਦੁਖੜਾ ਫਰੋਲਣਾ !

ਚੜ੍ਹੇ ਨੇ ਹਜ਼ਾਰ
ਚਾਆਂ ਮੇਰਿਆਂ ਨੂੰ ਰੰਗ ਵੇ ।

ਉਲਰੇ ਨੇ ਹੱਥ,
ਟੁਟ ਟੁਟ ਪਵੇ ਵੰਗ ਵੇ ।

ਇਕ ਤੇਰੇ ਪਿਛੇ ਪਿਆ
ਸੱਧਰਾਂ ਨੂੰ ਰੋਲਣਾ !

ਜਿਨ੍ਹਾਂ ਰਾਹਾਂ ਉਤੋਂ ਚੰਨਾਂ !
ਗਿਓਂ 'ਕੇਰਾਂ ਲੰਘ ਵੇ ।
ਤੇਰੇ ਪੈਰ-ਚਿੰਨ੍ਹ ਅਜੇ
ਛਡਦੇ ਸੁਗੰਧ ਵੇ ।

ਏਥੇ ਇਕ ਦਿਨ ਆਸਾਂ
ਸਾਡੀਆਂ ਨੇ ਮੌਲਣਾ !

ਖੜੀ ਜੋ ਪਹਾੜ ਬਣ
ਸਾਡੇ ਵਿਚਕਾਰ ਵੇ ।
ਲੀਰ ਲੀਰ ਹੋਣੀ ਇਹ
ਉਸਰੀ ਦੀਵਾਰ ਵੇ ।

ਇਹਨੂੰ ਇਕ ਦਿਨ ਅਸਾਂ
ਪੈਰਾਂ ਥਲੇ ਰੋਲਣਾ ।

ਹੱਦਾਂ ਅਤੇ ਪਾੜੇ ਜਿਹੜੇ
ਅਜ ਰਹੇ ਘੂਰ ਵੇ ।
ਭੱਜਣਾ ਈ ਅਜ ਕਲ
ਇਹਨਾਂ ਦਾ ਗ਼ਰੂਰ ਵੇ ।

ਗੂੰਗੀਆਂ ਪ੍ਰੀਤਾਂ ਹੁਣ
ਮੂੰਹ ਹੈਈ ਖੋਹਲਣਾ ।

## ਜੁਗਾਂ ਜੁਗਾਂ ਤੋਂ

ਜੁਗਾਂ ਜੁਗਾਂ ਤੋਂ ਇਹ ਜਗ-ਅਖੀਆਂ
ਦਰਦ-ਰੰਞਾਣੀਆਂ ਹੰਝੂ-ਹਾਰ ।
ਮੁਕਿਆ ਲਖ ਨੈਣਾਂ ਦਾ ਚਾਨਣ,
ਛਾ ਛਾ ਗਏ ਅੰ-ਨ੍ਹੇਰ ਗ਼ੁਬਾਰ ।
ਤ੍ਰਾਸ ਤ੍ਰਾਸ ਰਹੇ ਗਭਰੂ ਕਰਦੇ,
ਵਿਲਕ ਵਿਲਕ ਮੁੱਕੀ ਮਟਿਆਰ ।
ਚੂਰ ਚੂਰ ਹੁੰਦੇ ਗਏ ਜਜ਼ਬੇ,
ਸੁਫ਼ਨੇ ਹੋਏ ਤਾਰੋ ਤਾਰ ।
ਸੁੰਦਰਤਾ ਪਰਛਾਵਿਆਂ ਮੱਲੀ,
ਰਹੀ ਗ੍ਰਹਿਣੀ ਰੁਤ ਬਹਾਰ ।

ਰਤ ਰਤ ਤਾਂ ਰਹੀ ਲੌਵਾਂਨੀ
ਛਾਲੇ ਛਾਲੇ ਰਹੀ ਖਲ੍ਹਾਰ ।
ਅੰਬਰਾਂ 'ਚੋਂ ਰਿਹਾ ਅੰਮ੍ਰਿਤ ਵਸਦਾ,
ਧਰਤੀ ਰਹੀ ਸੋਕੜੇ-ਮਾਰ ।
ਜਿਥੇ ਲਕ ਮਿਹਨਤ ਦਾ ਟੁਟਿਆ,
ਭੁਖ ਉਗੀ ਖੇਤਾਂ ਵਿਚਕਾਰ ।
ਲੋਚਣ ਜੋਤ-ਹੀਣ ਅਖਵਾਨੇ
ਚਾਨਣ ਦੀ ਇਕ ਪਤਲੀ ਤਾਰ ।
ਹੌਕੀਂ ਡੁਬੇ ਚਾਅ ਮਾਵਾਂ ਦੇ,
ਅਥਰੀਂ ਭਿਜੇ ਲਾਡ ਮਲ੍ਹਾਰ ।
ਰੋਕ ਪਰੀਂ ਪਰਵਾਜ਼ ਸੌਂ ਗਏ
ਹਾਰੇ ਹੁਟੇ 'ਰਿਦੇ ਉਡਾਰ ।
ਪ੍ਰੀਤਾਂ ਨਿਤ ਟੁਟੀਆਂ ਅਧਵਾਟੇ,
ਗਾਈਆਂ ਮਰੁੰਡੀਆਂ ਪੁੰਗਾਰਨ-ਸਾਜ਼ ।
ਲੋਕ-ਨੈਣ ਰਹੇ ਹੰਝੀਂ ਵਾਂਙ,
ਜੀਕੂੰ ਕੋਈ ਤਪਦੀ ਬਾਰ ।
ਬੰਜਰ ਬੰਜਰ ਰੂਪ ਦੀ ਦੁਨੀਆ,
ਚੀਨਾ ਚੀਨਾ ਹੋਏ ਪਿਆਰ ।

ਸਦੀਓ ਸਦੀ ਨਿਆਂ ਦੇ ਸੰਘ ਵਿਚ
ਘੁਟੀ ਨੱਪੀ ਰਹੀ ਪੁਕਾਰ ।

...... ... ......

ਅਜ ਪਰ ਜਗ-ਨੈਣਾਂ ਦੇ ਅਥਰੂ,
ਮਚ ਮਚ ਉਠਣ ਲਾਟਾਂ-ਹਾਰ ।
ਅਜ ਪਰ ਜਗ-ਹਿਕੜੀ ਦੇ ਹੌਕੇ,
ਬਣ ਬਣ ਗੂੰਜਣ ਇਕ ਲਲਕਾਰ ।
ਅਜ ਪਰ ਜਗ-ਬਾਹਾਂ ਦੀ ਸ਼ਕਤੀ,
ਸ਼ਤਰੂ ਤਾਈਂ ਰਹੀ ਵੰਗਾਰ ।
ਖ਼ਿਜ਼ਾਂ-ਮੱਲੀਆਂ ਰੋਹੀਆਂ ਅੰਦਰ
ਪੁੰਗਰਦੀ ਪਈ ਰੁਤ ਬਹਾਰ ।
ਥਾਂ ਥਾਂ ਅੱਜ ਧਰਤੀ ਦੇ ਜਾਏ
ਨਵੀਂ ਜ਼ਿੰਦਗੀ ਰਹੇ ਉਸਾਰ ।



## ਸਾਡੀਆਂ ਉੱਘੀਆਂ

## ਪੁਸਤਕਾਂ

੧. ਆਲ੍ਹਣਾ
੨. ਪੰਜਾਬ ਦੀ ਆਵਾਜ਼
੩. ਬੁਢੀ ਨਹੀਂ ਧਰਤੀ
੫. ਨਿਰੀ ਅੱਗ
੬. ਕਣਕਾਂ ਦੀ ਖ਼ੁਸ਼ਬੋ
੭. ਲਹੂ-ਚੂਸ
੮. ਪੂਰਬ ਦਾ ਚਾਨਣ
੪. ਡਾਕ-ਪੱਥਰ
੯. ਮੇਰੀ ਚੋਣਵੀਂ ਕਵਿਤਾ
(ਸਹਿਰਾਈ)
੧੦. ਇਕ ਫ਼ੌਲਾਦੀ ਦਿਲ

ਮੁਲ : ਢਾਈ ਰੁਪਏ